# ਜੀਵਨ-ਯਾਤਰਾ

## ਗਿਆਨੀ ਸੰਤ ਸਿੰਘ ਮਸਕੀਨ



ਚਰਨਜੀਤ ਸਿੰਘ

# ਜੀਵਨ-ਯਾਤਰਾ
## (ਗਿਆਨੀ ਸੰਤ ਸਿੰਘ ਮਸਕੀਨ)

ਚਰਨਜੀਤ ਸਿੰਘ





ESTD
1940
ਲਾਹੌਰ ਬੁੱਕ ਸ਼ਾਪ
2-ਲਾਜਪਤ ਰਾਏ ਮਾਰਕਿਟ, ਲੁਧਿਆਣਾ

JEEWAN-YATRA (Biography)
Panth Rattan Giani Sant Singh 'Maskeen'



ਪਹਿਲੀ ਵਾਰ : 2010
ਦੂਜੀ ਵਾਰ : 2012



ਮੁੱਲ : 150/-

ਪ੍ਰਕਾਸ਼ਕ : ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ, ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ।
Ph. : 91-161-2740738
6540738
Website:- www.lahorepublishers.com
E-Mail:- lahorebookshop40@Rediffmail.com
Printed in India

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।

ਉਠੋ ਕੇ ਖੁਰਸ਼ੀਦ ਕਾ ਸਮਾਨਿ-ਸਫਰ ਤਾਜ਼ਾ ਕਰੇਂ।
ਨਫਸੇ ਸ਼ੋਖਤਏ ਸ਼ਾਮੁ ਸਹਰ ਤਾਜ਼ਾ ਕਰੇਂ।

'ਇਕਬਾਲ'

ਸਫਰ ਉਸ ਕਾ ਅੰਜਾਮੁ ਆਗਾਜ਼ ਹੈ।
ਯਹੀ ਉਸ ਕੀ ਤਕਵੀਮ ਕਾ ਰਾਜ਼ ਹੈ।

'ਇਕਬਾਲ'

ਤੇਰਾ ਇਮਾਮ ਬੇਹਜ਼ੂਰ ਤੇਰੀ ਨਿਮਾਜ਼ ਬੇਸਰੂਰ।
ਐਸੀ ਨਿਮਾਜ਼ ਸੇ ਗੁਜ਼ਰ, ਐਸੇ ਇਮਾਮ ਸੇ ਗੁਜ਼ਰ।

'ਇਕਬਾਲ'

ਫਰੋਜਾਂ ਹੈ ਸੀਨੇ ਮੇਂ ਸ਼ਮੇ-ਨਫਸ
ਮਗਰ ਤਾਬਿ ਗੁਫਤਾਰ ਕਹਤੀ ਹੈ ਬਸ

'ਇਕਬਾਲ'

# ਸਮਰਪਣ

ਸਤਿਕਾਰ ਯੋਗ ਮਸਕੀਨ ਜੀ ਦੇ
ਗੁਰਮਤਿ-ਵਿਚਾਰਾਂ ਨਾਲ
ਓਤ ਪੋਤ ਹੋਈਆਂ
ਦੇਸ਼-ਵਿਦੇਸ਼ ਦੀਆਂ
ਸੂਝਵਾਨ ਸਿੱਖ ਸੰਗਤਾਂ ਨੂੰ !

# ਦੋ ਸ਼ਬਦ

ੴ ਸਤਿਗੁਰ ਪ੍ਰਸਾਦਿ॥

ਕਿਸੇ ਵੀ ਮਹਾਨ ਗੁਰਮੁਖ ਆਤਮਾ ਦੀ ਜੀਵਨੀ ਲਿਖਣ ਤੋਂ ਪਹਿਲਾਂ ਅਕਾਲ ਪੁਰਖ ਦਾ ਸ਼ੁਕਰਾਨ ਕਰਨਾ ਲਾਜ਼ਮੀ ਹੈ। ਇਹ ਜੀਵਨੀ ਕਿਸੇ ਆਮ ਵਿਅਕਤੀ ਦੀ ਨਹੀਂ ਹੈ, ਸਗੋਂ ਇਕ ਅਜਿਹੇ ਮਹਾਨ ਸ਼ਖ਼ਸੀਅਤ ਦੀ ਹੈ, ਜਿਨ੍ਹਾਂ ਨੂੰ ਪੂਰਾ ਸੰਸਾਰ ਇਕ ਮਹਾਨ ਕਥਾਕਾਰ ਦੀ ਹੈਸੀਅਤ ਵਿਚ ਹੀ ਯਾਦ ਨਹੀਂ ਕਰਦਾ, ਸਗੋਂ ਇਕ ਲੇਖਕ, ਇਕ ਕਵੀ ਦੇ ਤੌਰ 'ਤੇ ਵੀ ਯਾਦ ਕਰਦਾ ਹੈ :-

*ਐਸੇ ਜਨ ਵਿਰਲੇ ਸੰਸਾਰੇ॥*
*ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ॥*
*ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ॥*

ਇਕ ਅਜਿਹੀ ਮਹਾਨ ਸ਼ਖ਼ਸੀਅਤ, ਪ੍ਰਭੂ ਨਾਲ ਰਸੀ ਹੋਈ, ਪੁੱਜੀ ਹੋਈ ਆਤਮਾ ਬਾਰੇ ਜਾਨਣ ਨੂੰ ਇਸ ਪੁਸਤਕ ਤੋਂ ਮਿਲੇਗਾ, ਜਿਨ੍ਹਾਂ ਨੇ ਪੂਰਾ ਜੀਵਨ ਸਿੱਖ ਧਰਮ ਨੂੰ ਪ੍ਰਚਾਰਨ ਹਿੱਤ ਪੰਥ ਨੂੰ ਅਰਪਣ ਕੀਤਾ ਹੋਇਆ ਸੀ ਅਤੇ ਜਿਨ੍ਹਾਂ ਆਖ਼ਰੀ ਕੁਝ ਪਲ ਵੀ ਕਥਾ ਕਰਦਿਆਂ ਹੀ ਪ੍ਰਭੂ ਦੇ ਚਰਨਾਂ ਵਿਚ ਸਮਰਪਿਤ ਕਰ ਦਿੱਤੇ :-

*ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥*
*ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ॥*

ਸਾਰੀ ਲੋਕਾਈ ਨੂੰ ਈ. ਟੀ. ਸੀ. ਪੰਜਾਬੀ ਚੈਨਲ ਦਾ, ਜਿਸ ਨੇ ਇਸ ਆਤਮਾ ਨੂੰ "ਗਿਆਨ ਦਾ ਮਹਾਨ ਸਾਗਰ" ਕਹਿ ਕੇ ਪੂਰੇ ਸੰਸਾਰ ਦੇ ਸਾਹਮਣੇ ਲਿਆਂਦਾ, ਧੰਨਵਾਦ ਕਰਨਾ ਚਾਹੀਦਾ ਹੈ। ਇਸ ਪੰਜਾਬੀ ਚੈਨਲ ਰਾਹੀਂ ਪੂਰਾ ਸੰਸਾਰ ਇਕ ਲੜੀ ਵਿਚ ਪਰੋਤਾ ਹੋਇਆ ਗੁਰਮਤਿ ਦਾ ਧਾਰਨੀ ਬਣਦਾ ਜਾ ਰਿਹਾ ਹੈ।

- ਪ੍ਰਕਾਸ਼ਕ

# ਤਤਕਰਾ

# ਜੀਵਨ-ਯਾਤਰਾ

## *ਮਸਕੀਨ ਜੀ ਦੀ ਆਪਣੀ ਜ਼ਬਾਨੀ*

ਦਾਸ ਦਾ ਜਨਮ ਸ: ਕਰਤਾਰ ਸਿੰਘ ਜੀ ਦੇ ਘਰ ਮਾਤਾ ਰਾਮ ਕੌਰ ਜੀ ਦੀ ਕੁੱਖੋਂ ਜ਼ਿਲ੍ਹਾ ਬਨੂੰ, ਤਹਿਸੀਲ 'ਲੱਕੀ ਮਰੱਵਤ' ਸੰਨ 1934 ਈ: ਵਿਚ ਹੋਇਆ। ਮੇਰਾ ਜਨਮ-ਅਸਥਾਨ ਸੂਬਾ ਸਰਹੱਦ (ਫ਼ਰੰਟੀਅਰ) ਦੇ ਛੇ ਜ਼ਿਲ੍ਹਿਆਂ ਦੇ ਸੂਬੇ ਬਨੂੰ ਵਿਚ ਹੋਇਆ। ਬਾਕੀ ਪੰਜ ਜ਼ਿਲ੍ਹੇ ਹਨ—ਹਜ਼ਾਰਾ, ਮਰਦਾਨ, ਪਿਸ਼ਾਵਰ, ਕੁਹਾਟ ਅਤੇ ਡੇਹਰਾ ਇਸਮਾਈਲ ਖ਼ਾਨ।

ਬਚਪਨ ਵਿਚ ਪਿੰਡ ਦੇ ਪ੍ਰਾਇਮਰੀ ਸਕੂਲ ਵਿਚ ਹੀ ਪੜ੍ਹਾਈ ਕੀਤੀ, ਪਰੰਤੂ ਅਕਾਲ ਪੁਰਖ ਨੇ ਛੋਟੀ ਅਵਸਥਾ ਵਿਚ ਹੀ ਦਿਲ ਵਿਚ ਇਕ ਅਜਿਹੀ ਤੜਪ ਪੈਦਾ ਕਰ ਦਿੱਤੀ ਸੀ, ਜਿਸ ਵਿਚ ਕੁਝ ਅੰਸ਼ ਸ਼ਾਇਰੀ ਅਤੇ ਕਵੀ ਦੇ ਉਮਲ ਰਹੇ ਸਨ। ਕਦੀ ਕਦੀ ਮੇਰੇ ਅੰਦਰੋਂ ਤੁਕਬੰਦੀਆਂ ਦੇ ਰੂਪ ਵਿਚ ਕੁਝ ਅਜਿਹੇ ਭਾਵ ਦੇ ਬੋਲ ਨਿਕਲ ਪੈਂਦੇ ਸਨ ਕਿ ਖੇਡਦਿਆਂ ਬਚਪਨ ਦੇ ਸਾਥੀ ਸੁਣ ਕੇ ਹੈਰਾਨ ਹੁੰਦੇ ਸਨ ਅਤੇ ਉਹਨਾਂ ਬੋਲਾਂ ਦਾ ਅਨੰਦ ਮਾਣਦੇ ਸਨ।



ਸੂਬਾ ਸਰਹੱਦ ਦੀ ਧਰਤੀ ਅਜਿਹੀ ਸੀ ਕਿ ਉਥੇ ਰਹਿਣ ਵਾਲੀਆਂ ਦੋਵੇਂ ਕੌਮਾਂ-ਹਿੰਦੂ-ਸਿੱਖ—ਆਪਸ ਵਿਚ ਬੜੇ ਪ੍ਰੇਮ-ਪਿਆਰ ਨਾਲ ਵਸਦੇ ਸਨ ਅਤੇ ਉਹਨਾਂ ਵਿਚ ਧਰਮ ਲਈ ਬੜੀ ਸ਼ਰਧਾ ਅਤੇ ਪਿਆਰ ਹੁੰਦਾ ਸੀ। ਇਸੇ ਕਰਕੇ ਹਰ ਬੱਚਾ ਦੋਨੋਂ ਟਾਈਮ ਗੁਰਦਵਾਰੇ ਜਾਣਾ ਆਪਣਾ ਫ਼ਰਜ਼ ਸਮਝਦਾ ਸੀ। ਹਰ ਬੱਚੇ ਨੂੰ ਰਹਰਾਸਿ ਸਾਹਿਬ ਦਾ ਪਾਠ ਸੁਣਨ ਅਤੇ ਆਰਤੀ ਉੱਚੀ ਉੱਚੀ ਬੋਲਣ ਦੀ ਚਾਹਤ ਹੁੰਦੀ ਸੀ। ਜਿਹੜਾ ਬੱਚਾ ਗੁਰਦੁਆਰੇ ਨਹੀਂ ਜਾਂਦਾ ਸੀ, ਉਸ ਨੂੰ ਚੰਗਾ ਬੱਚਾ ਨਹੀਂ ਜਾਣਿਆ ਜਾਂਦਾ ਸੀ।

ਮੈਂ ਵੀ ਕੁਝ ਬੱਚਿਆਂ ਦੀ ਟੋਲੀ ਵਿਚ ਸ਼ਾਮਲ ਹੋ ਗਿਆ ਅਤੇ ਰੋਜ਼ ਸਵੇਰੇ ਨਿਤਨੇਮ ਜਪੁ ਜੀ ਸਾਹਿਬ ਦਾ ਪਾਠ ਕਰਨਾ ਅਤੇ ਸ਼ਾਮ ਨੂੰ ਬੜੀ ਚਾਅ ਨਾਲ ਸਭ ਤੋਂ ਅੱਗੇ ਬੈਠ ਕੇ ਰਹਰਾਸਿ ਸਾਹਿਬ ਦਾ ਪਾਠ ਸੁਣਨਾ ਤੇ ਆਰਤੀ ਪੜ੍ਹਨੀ। ਖੇਡਾਂ, ਪੜ੍ਹਾਈ ਤੇ ਨਿਤਨੇਮ ਵਿਚ ਬਚਪਨ ਬਤੀਤ ਹੋ ਰਿਹਾ ਸੀ।

ਚੌਥੀ ਕਲਾਸ ਪ੍ਰਾਇਮਰੀ ਖ਼ਾਲਸਾ ਸਕੂਲ ਤੋਂ ਪਾਸ ਕਰਕੇ ਮੈਂ

ਗਵਰਨਮੈਂਟ ਹਾਈ ਸਕੂਲ ਵਿਚ ਦਾਖ਼ਲਾ ਲੈ ਲਿਆ। ਗੁਰੂ ਦੀ ਕਿਰਪਾ ਨਾਲ ਮੈਂ ਹਾਈ ਸਕੂਲ ਵਿਚ ਵੀ ਪੜ੍ਹਾਈ ਵਿਚ ਅਵਲ ਹੀ ਆਉਂਦਾ ਰਿਹਾ, ਜਿਸ ਕਾਰਨ ਮੈਨੂੰ ਅੱਗੇ ਹੀ ਬਿਠਾਇਆ ਜਾਂਦਾ। ਮੈਨੂੰ ਹਰ ਕਲਾਸ ਦੇ ਮਾਸਟਰ ਜੀ ਅਤੇ ਹੈੱਡ ਮਾਸਟਰ ਜੀ ਤੋਂ ਪਿਆਰ ਅਤੇ ਉਤਸ਼ਾਹ ਪ੍ਰਾਪਤ ਸੀ।

ਸਮਾਂ ਬੜੇ ਪਿਆਰ-ਉਤਸ਼ਾਹ ਨਾਲ ਬਤੀਤ ਹੋ ਰਿਹਾ ਸੀ ਕਿ ਅਚਾਨਕ ਇਕ ਬਿਪਤਾ—ਦੇਸ਼ ਦੀ ਵੰਡ—ਹੋ ਗਈ। ਅਸੀਂ ਘਰ ਦੇ ਕੁਲ ਚਾਰ ਜੀਅ ਸਾਂ—(ਮਾਤਾ ਜੀ, ਪਿਤਾ ਜੀ, ਇਕ ਭੈਣ ਸੁਜਾਨ ਕੌਰ, ਜੋ ਮੇਰੇ ਤੋਂ ਉਮਰ ਵਿਚ ਦੋ ਸਾਲ ਵੱਡੀ ਸੀ, ਇਕ ਮੈਂ ਅਤੇ ਇਕ ਮੇਰਾ ਛੋਟਾ ਭਰਾ)—ਛੋਟਾ ਭਰਾ ਦੋ ਸਾਲ ਪਹਿਲੇ ਹੀ ਚੇਚਕ ਦੀ ਬੀਮਾਰੀ ਨਾਲ ਚਲਾਣਾ ਕਰ ਗਿਆ ਸੀ। ਦੇਸ਼ ਦੀ ਵੰਡ ਦੇ ਸਮੇਂ ਮੇਰੀ ਆਯੂ ਲਗਪਗ 12 ਸਾਲ ਦੀ ਹੋਵੇਗੀ। ਅਜੇ ਤਕ ਪਾਕਿਸਤਾਨ ਬਣਨ ਦਾ ਐਲਾਨ ਨਹੀਂ ਸੀ ਹੋਇਆ, ਪਰੰਤੂ ਸੂਬਾ ਸਰਹੱਦ ਵਿਚ ਲੁਟ-ਮਾਰ, ਅੱਗਾਂ ਲਗਾਣ ਅਤੇ ਕਤੱਲੋ-ਗ਼ਾਰਤ ਪੂਰੇ ਇਲਾਕੇ ਦੇ ਕੋਨੇ-ਕੋਨੇ ਵਿਚ ਸ਼ੁਰੂ ਹੋ ਗਈ।

ਦੇਸ਼ ਦੀ ਵੰਡ ਮਜ਼ਹਬ ਦੇ ਅਧਾਰ 'ਤੇ ਨਸਲੀ ਵੰਡ ਸੀ। ਲਕੀ ਮੱਰਵਤ ਨੂੰ ਛੋੜਨਾ ਬੜਾ ਦੁਖਦਾਈ ਸੀ। ਇਸ ਅਸਥਾਨ ਨਾਲ ਮੇਰਾ ਲਗਾਉ ਇਸ ਕਰਕੇ ਨਹੀਂ ਸੀ ਕਿ ਇਹ ਮੇਰੀ ਮਾਤਰ-ਭੂਮੀ ਸੀ, ਸਗੋਂ ਇਸ ਤੋਂ ਛੁੱਟ ਹੋਰ ਵੀ ਬੜੀਆਂ ਯਾਦਾਂ ਸਨ। ਮੈਂ ਸਵੇਰੇ ਦਰਿਆ ਗੰਭੀਲੇ 'ਤੇ ਇਸ਼ਨਾਨ ਕਰਨ ਰੋਜ਼ ਜਾਂਦਾ ਸਾਂ। ਇਸ ਦਰਿਆ ਦੇ ਦੋ ਨਾਮ ਸਨ। ਜਿੱਥੋਂ ਇਹ ਦਰਿਆ ਨਿਕਲਦਾ ਸੀ, ਇਸ ਨੂੰ ਉਥੇ 'ਟੋਚੀ' ਕਹਿੰਦੇ ਸਨ ਅਤੇ ਸਾਡੇ ਸ਼ਹਿਰ ਤਕ ਪਹੁੰਚਦਿਆਂ ਪਹੁੰਚਦਿਆਂ ਇਸ ਦਾ ਨਾਮ 'ਗੰਭੀਲਾ' ਹੋ ਜਾਂਦਾ ਸੀ। ਅੱਗੇ ਚਲ ਕੇ ਇਹ ਦਰਿਆ ਮਾੜੀ ਇੰਡਸ ਕੋਲ ਦਰਿਆਇ-ਸਿੰਧ ਵਿਚ ਜਾਂਦਾ ਸੀ ਅਤੇ ਉਸ ਦੇ ਵਿਚ ਹੀ ਲੀਨ ਹੋ ਜਾਂਦਾ ਸੀ।

ਮੈਂ ਇਸ ਦਰਿਆ ਵਿਚ ਇਸ਼ਨਾਨ ਕਰਕੇ ਤੇ ਉਥੇ ਹੀ ਥੋੜਾ ਸਮਾਂ ਬੈਠ ਕੇ ਨਿਤਨੇਮ ਕਰ ਲੈਂਦਾ। ਉਹ ਸੁਹਾਵਣੇ ਦਿਨ ਮੈਨੂੰ ਅਜੇ ਤਕ ਵੀ ਯਾਦ ਹਨ। ਘਰਾਂ ਵਿਚ ਹੈਂਡਪੰਪ ਲੱਗੇ ਹੋਏ ਸਨ, ਜਿਨ੍ਹਾਂ ਤੋਂ ਅਸੀਂ ਪਾਣੀ ਲੈਂਦੇ ਸਾਂ। ਜੇਕਰ ਜ਼ਿਆਦਾ ਪਾਣੀ ਦੀ ਲੋੜ ਹੋਵੇ ਤਾਂ ਦਰਿਆ ਤੋਂ ਹੀ ਬੈਲਾਂ ਤੇ ਖਚਰਾਂ 'ਤੇ ਢੋਅ ਕੇ ਲਿਆਉਣਾ ਪੈਂਦਾ ਸੀ। ਆਮ ਤੌਰ 'ਤੇ ਸਾਰੇ ਹੀ ਦਰਿਆ 'ਤੇ ਇਸ਼ਨਾਨ ਕਰਨ ਲਈ ਜਾਂਦੇ ਸਨ। ਮੈਂ ਵੀ ਸਵੇਰੇ ਦਰਿਆ ਤੋਂ ਹੀ ਇਸ਼ਨਾਨ ਕਰਕੇ ਆਉਂਦਾ ਸਾਂ। ਨਿਤਨੇਮ ਤਾਂ ਦਰਿਆ 'ਤੇ ਹੀ

ਥੋੜਾ ਬਹੁਤ ਕਰ ਲੈਂਦਾ ਸਾਂ। ਘਰ ਆ ਕੇ ਚਾਹ-ਪਾਣੀ ਪੀ, ਬਸਤਾ ਚੁੱਕ, ਗੁਰਦੁਆਰੇ ਮੱਥਾ ਟੇਕ, ਖ਼ਾਲਸਾ ਪ੍ਰਾਇਮਰੀ ਸਕੂਲ ਪਹੁੰਚ ਜਾਂਦਾ ਸਾਂ। ਸਕੂਲ ਦੇ ਹੈੱਡਮਾਸਟਰ ਸਨ ਸਤਿਕਾਰ ਯੋਗ ਭਾਈ ਪੈੜਾ ਸਿੰਘ ਜੀ, ਜੋ ਬੜੀ ਹੀ ਧਾਰਮਿਕ ਬਿਰਤੀ ਦੇ ਮਾਲਕ ਸਨ। ਉਹਨਾਂ ਦਾ ਪਿਆਰ-ਭਰਿਆ ਵਰਤਾਉ ਮੈਨੂੰ ਅੱਜ ਤੱਕ ਮੇਰੇ ਉਤਸ਼ਾਹ ਅਤੇ ਹਿੰਮਤ ਨੂੰ ਵਧਾਉਣ ਦਾ ਸਾਧਨ ਬਣਦਾ ਹੈ।

ਅਖ਼ੀਰ ਸਾਨੂੰ ਆਪਣੀ ਜਨਮ-ਭੂਮੀ ਛੱਡਣੀ ਪਈ। ਜਨਮ-ਸਥਾਨ ਨੂੰ ਛੱਡਣ ਲੱਗਿਆਂ ਸਾਡਾ ਇਹ ਖ਼ਿਆਲ ਸੀ ਕਿ ਕੁਝ ਦਿਨਾਂ ਬਾਅਦ ਹੀ ਅਸੀਂ ਆਪਣੇ ਘਰਾਂ ਵਿਚ ਵਾਪਸ ਆ ਜਾਵਾਂਗੇ, ਪਰੰਤੂ ਨਹੀਂ, ਮੁੜ ਵਾਪਸ ਆਉਣਾ ਮੁਸ਼ਕਲ ਹੋ ਗਿਆ। ਤਿੰਨ-ਚਾਰ ਦਿਨਾਂ ਤੋਂ ਬਾਅਦ ਅਸੀਂ ਦਿੱਲੀ ਪਹੁੰਚੇ ਅਤੇ ਉਥੋਂ ਟਰੇਨ ਵਿਚ ਬਿਠਾ ਕੇ ਅਲਵਰ ਭੇਜ ਦਿੱਤਾ ਗਿਆ।

ਹਰ ਮਾਤਾ-ਪਿਤਾ ਨੂੰ ਭਵਿਸ਼ ਬਾਰੇ ਚਿੰਤਾ ਹੁੰਦੀ ਹੈ। ਮੇਰੇ ਮਾਤਾ-ਪਿਤਾ ਨੂੰ ਭਵਿਸ਼ ਦੀ ਬੜੀ ਚਿੰਤਾ ਸੀ, ਪਰੰਤੂ ਮੈਨੂੰ ਤਾਂ ਇਹ ਚਿੰਤਾ ਬਹੁਤ ਹੀ ਜ਼ਿਆਦਾ ਸੀ। ਮੈਨੂੰ ਪੜ੍ਹਨ ਦਾ ਬਹੁਤ ਸ਼ੌਕ ਸੀ। ਇਥੇ ਸਕੂਲ ਵਿਚ ਗਏ ਤਾਂ ਪਤਾ ਲੱਗਾ ਕਿ ਇਥੇ ਤਾਂ ਮੀਡੀਅਮ ਹਿੰਦੀ ਹੈ। ਅਸੀਂ ਆਪਣੇ ਸ਼ਹਿਰ ਵਿਚ ਪੜ੍ਹਦੇ ਸਾਂ ਤਾਂ ਉਥੇ ਮੀਡੀਅਮ ਸੀ ਉਰਦੂ ਤੇ ਫ਼ਾਰਸੀ, ਜੋ ਕਿ ਸਾਰੇ ਸੂਬਾ ਸਰਹੱਦ ਵਿਚ ਲਾਗੂ ਸੀ।

ਖ਼ੈਰ! ਮੈਨੂੰ ਪਹਿਲੀ ਕਲਾਸ ਵਿਚ ਬਿਠਾਇਆ ਗਿਆ। ਛੋਟੇ-ਛੋਟੇ ਪੰਜ-ਪੰਜ, ਛੇ-ਛੇ ਸਾਲ ਦੇ ਬੱਚਿਆਂ ਨਾਲ ਇਕ ਬਾਰਾਂ ਸਾਲ ਦਾ ਬੱਚਾ ਕਿਵੇਂ ਬੈਠੇ ? ਪੰਜ ਦਸ ਦਿਨਾਂ ਬਾਅਦ ਹੀ ਮੇਰਾ ਦਿਲ ਉਕਤਾ ਗਿਆ ਅਤੇ ਮੈਂ ਡੂੰਘੀਆਂ ਸੋਚਾਂ ਵਿਚ ਡੁੱਬ ਗਿਆ। ਜਦ ਕਈ ਦਿਨ ਮੈਂ ਸਕੂਲ ਨਹੀਂ ਗਿਆ ਤਾਂ ਮਾਤਾ ਜੀ ਨੇ ਪੁੱਛ ਲਿਆ—ਬੇਟਾ! ਸਕੂਲ ਕਿਉਂ ਨਹੀਂ ਜਾ ਰਿਹਾ? ਮੈਂ ਦੱਸਿਆ ਕਿ ਇਥੇ ਸਕੂਲ ਵਿਚ ਹਿੰਦੀ ਮੀਡੀਅਮ ਹੈ। ਮੇਰੇ ਪਿਤਾ ਜੀ ਜਿਹੜੇ ਮੇਰੀ ਵਿਦਿਆ ਵਿਚ, ਪੜ੍ਹਾਈ ਵਿਚ ਮੇਰਾ ਸ਼ੌਕ ਦੇਖ ਰਹੇ ਸਨ, ਇਹ ਉੱਤਰ ਸੁਣ ਕੇ ਕਹਿਣ ਲੱਗੇ ਕਿ ਬੇਟਾ! ਇਥੋਂ ਦੇ ਸਕੂਲ ਤੇਰੇ ਸ਼ੌਕ ਅਨੁਸਾਰ ਨਹੀਂ ਹਨ। ਇਥੇ ਹਿੰਦੀ ਮੀਡੀਅਮ ਹੈ। ਤੇਰਾ ਦਿਲ ਟੁੱਟ ਗਿਆ ਹੈ। ਹੁਣ ਤੂੰ ਕੀ ਕਰੇਂਗਾ? ਮੈਂ ਕਿਹਾ, ਪਿਤਾ ਜੀ, ਜੋ ਅਨਪੜ੍ਹ ਰਹਿ ਜਾਂਦੇ ਹਨ, ਕੀ ਪ੍ਰਮਾਤਮਾ ਉਹਨਾਂ ਨੂੰ ਰੋਜ਼ੀ ਨਹੀਂ ਦਿੰਦਾ ? ਇਤਨੀ ਗੱਲ ਸੁਣ ਕੇ ਪਿਤਾ ਜੀ ਦੀਆਂ ਅੱਖਾਂ ਭਰ ਆਈਆਂ ਅਤੇ ਕਹਿਣ ਲੱਗੇ ਕਿ ਤੇਰਾ ਦਿਲ ਤੋੜ ਕੇ ਮੈਂ ਤੈਨੂੰ ਕੁਝ ਵੀ ਨਹੀਂ ਕਹਾਂਗਾ।

ਮਾਤਾ-ਪਿਤਾ ਦਾ ਇਕਲੌਤਾ ਬੇਟਾ ਹੋਣ ਕਰਕੇ ਉਹਨਾਂ ਦੋਹਾਂ ਦੇ ਪਿਆਰ ਅਤੇ ਮਮਤਾ ਦਾ ਕੇਂਦਰ ਬਣਿਆ ਹੋਇਆ ਸਾਂ, ਪਰੰਤੂ ਇਥੇ ਆ ਕੇ ਅਤਿ ਦੀ ਮੁਫ਼ਲਸੀ (ਗ਼ਰੀਬੀ) ਨੇ ਦਾਮਨ ਪਕੜ ਲਿਆ ਸੀ। ਮੇਰੇ ਪਿਤਾ ਜੀ ਨੇ ਇਕ ਰਾਸ਼ਨ ਡਿਪੂ 'ਤੇ ਮੁਲਾਜ਼ਮਤ ਕਰ ਲਈ। ਉਥੇ ਮਿੱਟੀ ਦਾ ਤੇਲ ਅਤੇ ਹੋਰ ਵਸਤੂਆਂ, ਜੋ ਰਾਸ਼ਨ ਕਾਰਡ 'ਤੇ ਦਿੱਤੀਆਂ ਜਾਂਦੀਆਂ ਸਨ, ਦੇਣ ਲੱਗ ਪਏ। ਪਿਤਾ ਜੀ ਦੀ ਤਨਖ਼ਾਹ 30/- ਰੁ: ਮਹੀਨਾ ਰੱਖੀ ਗਈ ਸੀ।

ਮੈਂ ਕਈ ਦਿਨ ਵਿਹਲਾ ਫਿਰਦਾ ਰਿਹਾ। ਅਚਾਨਕ ਇਕ ਫ਼ੈਕਟਰੀ, ਜਿਸ ਵਿਚ ਗਲੇਜ਼ਡ ਭਾਂਡੇ—ਪਿਆਲੇ ਇਤਿਆਦਕ—ਬਣਦੇ ਸਨ, ਉਥੇ ਪੈਕਿੰਗ ਕਰਨ ਲਈ ਬੱਚਿਆਂ ਦੀ ਲੋੜ ਸੀ। ਉਨ੍ਹਾਂ ਨੇ ਬੱਚਿਆਂ ਦੀ ਭਰਤੀ ਸ਼ੁਰੂ ਕਰ ਦਿੱਤੀ। ਮੈਂ ਵੀ ਚਲਾ ਗਿਆ। ਫ਼ੈਕਟਰੀ ਦੇ ਪ੍ਰਬੰਧਕਾਂ ਨੇ ਮੈਨੂੰ ਵੀ ਰੱਖ ਲਿਆ ਅਤੇ 20 ਰੁਪਏ ਮਹੀਨਾ ਮੇਰੀ ਤਨਖ਼ਾਹ ਨੀਯਤ ਕੀਤੀ ਗਈ।

ਦੂਜੇ ਦਿਨ ਅੱਠ ਵਜੇ ਮੈਂ ਫ਼ੈਕਟਰੀ ਪਹੁੰਚਣਾ ਸੀ। ਸੱਤ ਵਜੇ ਹੀ ਮੈਂ ਮਾਤਾ ਜੀ ਨੂੰ ਕਿਹਾ ਕਿ ਮਾਂ, ਮੈਨੂੰ ਦੋ ਪਰਸ਼ਾਦੇ ਨਾਲ ਲਿਜਾਣ ਲਈ ਬੰਨ੍ਹ ਦਿਉ, ਮੈਂ ਅੱਜ ਕੰਮ 'ਤੇ ਜਾਣਾ ਹੈ। ਇਹ ਸੁਣ ਕੇ ਮਾਤਾ ਜੀ ਬੜੇ ਹੈਰਾਨ ਹੋਏ ਅਤੇ ਕਹਿਣ ਲੱਗੇ ਕਿ ਬੇਟਾ, ਤੂੰ ਕੰਮ ਕਰਨ ਵਾਸਤੇ ਜਾਣਾ ਹੈ? ਮੈਂ ਕਿਹਾ, ਹਾਂ ਮਾਤਾ ਜੀ, ਮੈਂ ਅੱਜ ਕੰਮ 'ਤੇ ਜਾਣਾ ਹੈ। ਛੋਟੇ-ਛੋਟੇ ਬੱਚਿਆਂ ਨੂੰ ਕੰਮ ਮਿਲ ਰਿਹਾ ਸੀ ਤੇ ਮੈਂ ਵੀ ਚਲਾ ਗਿਆ ਅਤੇ ਮੈਨੂੰ ਉਨ੍ਹਾਂ ਨੇ ਨੌਕਰੀ 'ਤੇ ਰੱਖ ਲਿਆ।

ਪਿਤਾ ਜੀ ਨੇ ਵੀ ਮੈਨੂੰ ਘੁੱਟ ਕੇ ਆਪਣੀ ਛਾਤੀ ਨਾਲ ਲਗਾ ਲਿਆ। ਭੈਣ ਸੁਜਾਨ ਕੌਰ ਦੀਆਂ ਵੀ ਵੀਰ ਨੂੰ ਕੰਮ 'ਤੇ ਜਾਂਦਿਆਂ ਵੇਖ ਅੱਖਾਂ ਭਰ ਆਈਆਂ।

ਮਾਤਾ ਜੀ ਨੇ ਦੋ ਪਰਸ਼ਾਦੇ ਅਤੇ ਭਿੰਡੀਆਂ ਦੀ ਥੋੜੀ ਜਹੀ ਸਬਜ਼ੀ ਪਰਸ਼ਾਦਿਆਂ ਵਿਚ ਹੀ ਰੱਖ ਕੇ ਮੈਨੂੰ ਦੇ ਦਿੱਤੀ। ਮੈਂ ਰੋਟੀ ਤੇ ਸ਼ਬਜੀ ਇਕ ਸਾਫ਼ ਕਪੜੇ ਵਿਚ ਬੰਨ੍ਹ ਕੇ ਫ਼ੈਕਟਰੀ, ਜੋ ਲਗਪਗ ਇਕ ਮੀਲ ਦੀ ਦੂਰੀ 'ਤੇ ਸੀ, ਪੈਦਲ ਹੀ ਫ਼ੈਕਟਰੀ ਸਮੇਂ 'ਤੇ ਪੁੱਜ ਗਿਆ। ਸਾਰੀ ਲੇਬਰ ਪੈਦਲ ਹੀ ਆਉਂਦੀ ਸੀ। ਕੋਈ ਕੋਈ ਵੱਡੇ ਅਹੁਦੇ ਵਾਲਾ ਹੀ ਸਾਈਕਲ 'ਤੇ ਆਉਂਦਾ ਸੀ।

ਮੈਂ ਇਹ ਕੰਮ ਰੋਜ਼ ਹੀ ਸਮੇਂ ਸਿਰ ਪਹੁੰਚ ਕੇ ਕਰਨ ਲੱਗ ਪਿਆ, ਪਰ ਬੜੀ ਬੇਚੈਨੀ ਨਾਲ, ਕਿਉਂਕਿ ਮੇਰਾ ਮਨ ਤਾਂ ਕਿਤੇ ਹੋਰ ਹੀ ਰਹਿੰਦਾ ਸੀ। ਹੱਥ ਤਾਂ ਕੰਮ ਕਰਦੇ ਸਨ, ਪਰ ਮਨ ਮੇਰਾ ਕਿਤੇ ਦੂਰ ਹੀ ਉਡਾਰੀਆਂ ਲਾਉਂਦਾ ਰਹਿੰਦਾ ਸੀ। ਮੇਰੀਆਂ ਪਿਆਸੀਆਂ ਅੱਖਾਂ ਆਪਣੇ ਅਕਾਲ ਪੁਰਖ ਅੱਗੇ ਅਰਦਾਸ ਹੀ ਕਰਦੀਆਂ ਰਹਿੰਦੀਆਂ ਸਨ ਕਿ ਸੱਚੇ ਪਾਤਿਸ਼ਾਹ! ਕੀ ਮੇਰਾ ਇਹੋ ਹੀ ਭਵਿਸ਼ ਹੈ? ਕੀ ਮੈਂ ਇਹ ਬਰਤਨ ਪੈਕਿੰਗ ਕਰਦਿਆਂ ਹੀ ਜੀਵਨ ਬਤੀਤ ਕਰ ਦਿਆਂਗਾ ? ਮੈਂ ਲਗਾਤਾਰ ਅਜਿਹਾ ਕੰਮ ਕਦੀ ਕੀਤਾ ਨਹੀਂ ਸੀ, ਪਰੰਤੂ ਬਾਕੀ ਬੱਚਿਆਂ ਵੱਲ ਵੇਖ-ਵੇਖ ਮੈਨੂੰ ਉਤਸ਼ਾਹ ਮਿਲਦਾ ਸੀ ਤੇ ਮੈਂ ਕੰਮ ਕਰਨ ਲੱਗ ਪਿਆ। ਮੈਨੂੰ ਜਦੋਂ ਮਹੀਨੇ ਦੇ 20 ਰੁਪਏ ਮਿਲਣੇ, ਮੈਂ ਘਰ ਆ ਕੇ ਮਾਤਾ ਪਿਤਾ ਅੱਗੇ ਰੱਖ ਦੇਣੇ। ਮੇਰੇ ਵਾਂਗ ਹੀ 40-50 ਬੱਚੇ ਹੋਰ ਵੀ ਆਪਣੀ ਜਨਮ-ਭੂਮੀ ਤੋਂ ਲੁਟੇ ਪੁਟੇ ਆਏ ਸਨ। ਉਹਨਾਂ ਦੇ ਮਾਤਾ ਪਿਤਾ ਦੇ ਵੀ ਆਰਥਿਕ ਹਾਲਾਤ ਠੀਕ ਨਹੀਂ ਸਨ, ਪਰ ਮੈਂ ਕੇਵਲ ਤਿੰਨ ਮਹੀਨੇ ਹੀ ਮਨ ਨੂੰ ਮਾਰ ਕੇ ਕੰਮ ਕੀਤਾ ਅਤੇ ਮਨ ਨਾ ਮੰਨਣ ਕਰਕੇ ਮੈਂ ਕੰਮ ਛੱਡ ਦਿੱਤਾ।

ਇਕ ਹੋਰ ਦਫ਼ਤਰ ਵਿਚ ਨੌਕਰੀਆਂ ਲਈ ਥਾਵਾਂ ਨਿਕਲੀਆਂ। ਦੇਸ਼ ਦੀ ਵੰਡ ਤੋਂ ਬਾਅਦ ਨਵੇਂ ਨਵੇਂ ਦਫ਼ਤਰਾਂ ਵਿਚ ਰਿਫਊਜੀ ਬੱਚਿਆਂ ਨੂੰ ਨੌਕਰੀ ਦੇਣ ਲਈ ਪਹਿਲ ਦਿੱਤੀ ਜਾਂਦੀ ਸੀ। ਮੇਰੇ ਕੋਲੋਂ ਜਦੋਂ ਪੁੱਛਿਆ ਗਿਆ ਕਿ ਕਿੰਨਾ ਪੜ੍ਹਿਆ ਹੈਂ ? ਤਾਂ ਮੈਂ ਉੱਤਰ ਸੰਖੇਪ ਵਿਚ ਦਿੱਤਾ ਕਿ ਮੈਂ ਮੈਟਰਿਕ ਵੀ ਪਾਸ ਨਹੀਂ ਕਰ ਸਕਿਆ। ਤਾਂ ਪ੍ਰਬੰਧਕ ਕਹਿਣ ਲੱਗਾ ਕਿ ਤੈਨੂੰ ਅਸੀਂ ਕਲਰਕੀ ਦੀ ਨੌਕਰੀ ਨਹੀਂ ਦੇ ਸਕਦੇ, ਨਾਲੇ ਤੇਰੀ ਉਮਰ ਵੀ ਛੋਟੀ ਹੈ, ਕਿਉਂਕਿ ਤੂੰ ਇਕ ਰਿਫ਼ੀਊਜੀ ਹੈਂ ਅਤੇ ਸਾਨੂੰ ਸੈਂਟਰ ਵਲੋਂ ਹਦਾਇਤ ਹੈ ਕਿ ਰਿਫ਼ੀਊਜੀ ਬੱਚੇ ਨੂੰ ਕੋਈ ਘਾਟ ਹੋਣ ਦੇ ਬਾਵਜੂਦ ਵੀ ਨੌਕਰੀ ਜ਼ਰੂਰ ਹੀ ਦੇਣੀ ਹੈ। ਸੋ ਤੈਨੂੰ ਮੈਂ ਪੀਅਨ (Peon) ਦੀ ਨੌਕਰੀ ਦੇ ਸਕਦਾ ਹਾਂ। ਤੂੰ ਸਿਰਫ਼ ਗੇਟ 'ਤੇ ਹੀ ਬੈਠੇ ਰਹਿਣਾ ਹੈ।

ਕੁਝ ਮਹੀਨੇ ਮੈਂ ਇਹ ਨੌਕਰੀ ਵੀ ਕਰ ਕੇ ਦੇਖ ਲਈ। ਬੈਠਾ ਤਾਂ ਮੈਂ ਗੇਟ 'ਤੇ ਹੁੰਦਾ ਸੀ, ਪਰ ਮੇਰਾ ਮਨ ਕਿਸੇ ਅਜਿਹੇ ਦੁਆਰ ਦੀ ਖੋਜ ਪਿੱਛੇ ਘੁੰਮਦਾ ਰਹਿੰਦਾ ਸੀ, ਜਿਥੋਂ ਮੈਨੂੰ ਜੀਵਨ ਦਾ ਲਕਸ਼ ਪ੍ਰਾਪਤ ਹੋ ਸਕੇ। ਆਖ਼ਰ ਇਥੋਂ ਵੀ ਮੈਂ ਕੰਮ ਛੱਡ ਦਿੱਤਾ। ਅਚਾਨਕ ਰੇਲਵੇ ਵਿਚ ਨੌਕਰੀਆਂ ਲਈ ਥਾਵਾਂ ਨਿਕਲੀਆਂ। ਪਿਤਾ ਜੀ ਕਹਿਣ ਲੱਗੇ, ਬੇਟਾ! ਤੂੰ ਦੱਸਵੀਂ ਵੀ ਪਾਸ ਨਹੀਂ ਕਰ ਸਕਿਆ। ਤੇਰੀ ਤਮੰਨਾ ਅਨੁਸਾਰ ਤੈਨੂੰ ਰੇਲਵੇ ਵਿਚ ਵੀ ਕੰਮ ਨਹੀਂ ਮਿਲ ਸਕਦਾ। ਜੇਕਰ ਮਿਲ ਵੀ ਗਿਆ ਤਾਂ ਤੂੰ ਉਥੋਂ ਵੀ ਨੌਕਰੀ

ਛੱਡ ਦੇਵੇਂਗਾ।

ਰੇਲਵੇ ਵਿਚ ਭਰਤੀ ਸ਼ੁਰੂ ਸੀ। ਪਤਾ ਲੱਗਾ ਕਿ ਪੰਜ ਸਾਲ ਟਰੇਨਿੰਗ ਦਿੱਤੀ ਜਾਵੇਗੀ ਤੇ ਟਰੇਨਿੰਗ ਤੋਂ ਬਾਅਦ ਸਾਨੂੰ ਇੰਜਨ ਦਾ ਡਰਾਈਵਰ ਬਣਾਇਆ ਜਾਵੇਗਾ। ਇਹ ਪਤਾ ਲੱਗਣ 'ਤੇ ਮੇਰੇ ਅੰਦਰ ਸ਼ੌਕ ਜਾਗਿਆ ਕਿ ਸ਼ਾਇਦ ਰੇਲਵੇ ਵਿਚ ਡਰਾਈਵਰ ਦੀ ਨੌਕਰੀ ਮਿਲ ਜਾਵੇ ਅਤੇ ਇਸੇ ਤਰ੍ਹਾਂ ਜੀਵਨ-ਯਾਤਰਾ ਪੂਰੀ ਹੋ ਜਾਏ, ਮੈਂ ਰੇਲਵੇ ਵਿਚ ਭਰਤੀ ਹੋ ਗਿਆ।

ਕੋਟਾ (Kota) ਤੇ ਮੋਡਕ (Modak) ਤਕ ਇਕ ਛੋਟਾ ਸ਼ੰਟਿੰਗ ਇੰਜਨ ਜੋ ਪਾਣੀ ਦੇ ਸੱਤ-ਅੱਠ ਟੈਂਕਰ ਭਰ ਕੇ ਕੋਟਾ ਤੋਂ ਚਲਦਾ ਸੀ ਅਤੇ ਰਾਹ ਵਿਚ ਰੋਡ-ਸਾਈਡ ਦੇ ਛੋਟੇ-ਛੋਟੇ ਸਟੇਸ਼ਨਾਂ 'ਤੇ ਪਾਣੀ ਛੱਡ ਕੇ ਅਤੇ ਇਕ ਦਿਨ ਪਹਿਲਾਂ ਦੇ ਛੱਡੇ ਖ਼ਾਲੀ ਟੈਂਕਰਾਂ ਨੂੰ ਆਪਣੇ ਨਾਲ ਜਾਇੰਟ ਕਰ ਕੇ ਸਵੇਰ ਦਾ ਚਲਿਆ ਸ਼ਾਮ ਨੂੰ ਕਦੀ ਸੱਤ-ਅੱਠ ਤੇ ਕਦੀ ਦਸ-ਗਿਆਰਾਂ ਵਜੇ ਵਾਪਸ ਪਹੁੰਚਦਾ ਸੀ। ਡਰਾਈਵਰ ਯਹੂਦੀ ਸੀ। ਇਕ ਫ਼ਾਇਰਮੈਨ ਰਾਜਸਥਾਨੀ ਅਤੇ ਦੂਜਾ ਯੂ. ਪੀ. ਪ੍ਰਾਂਤ ਦਾ ਸੀ। ਤਿੰਨਾਂ ਦੀ ਮੇਰੇ ਨਾਲ ਪੂਰੀ ਹਮਦਰਦੀ ਸੀ। ਜਦੋਂ ਮੈਂ ਉਹਨਾਂ ਨੂੰ ਇਹ ਦੱਸਿਆ ਕਿ ਅਸੀਂ ਪਾਕਿਸਤਾਨ ਤੋਂ ਬਰਬਾਦ ਹੋ ਕੇ ਆਏ ਹਾਂ, ਤਾਂ ਯਹੂਦੀ ਡਰਾਈਵਰ, ਜਿਸ ਦੀ ਕੋਈ ਸੰਤਾਨ ਨਹੀਂ ਸੀ, ਇਹ ਸੁਣ ਕੇ ਮੈਨੂੰ ਆਪਣੇ ਬੇਟੇ ਵਾਂਗ ਪਿਆਰ ਕਰਨ ਲੱਗ ਪਿਆ ਅਤੇ ਇੰਜਨ ਦੇ ਸਾਰੇ ਗੁਰ ਮੈਨੂੰ ਦੱਸਣ ਲੱਗ ਪਿਆ। ਕਦੀ-ਕਦੀ ਮੈਨੂੰ ਉਹ ਆਪਣੀ ਸੀਟ 'ਤੇ ਵੀ ਬਿਠਾ ਦਿੰਦਾ ਸੀ। ਮੈਂ ਅੱਠ-ਦਸ ਮੀਲ ਇੰਜਨ ਚਲਾ ਲੈਂਦਾ ਸਾਂ। ਐਕਸੀਲੇਟਰ ਇਕ ਵਾਰ ਹੱਥ ਨਾਲ ਉੱਚਾ ਕਰਨਾ ਤੇ ਇੰਜਨ ਤਾਂ ਆਪਣੇ ਆਪ ਹੀ ਚਲਦਾ ਰਹਿੰਦਾ ਹੈ। ਸਾਡਾ ਇੰਜਨ ਛੋਟਾ ਸੀ, ਜਿਸ ਦੇ ਪਿੱਛੇ ਪੰਜ-ਸੱਤ ਪਾਣੀ ਦੇ ਟੈਂਕਰ ਲੱਗੇ ਹੁੰਦੇ ਸਨ।

ਕਈ ਵਾਰ ਮੈਂ ਬਹੁਤ ਹੀ ਥੱਕ ਜਾਂਦਾ ਸਾਂ, ਕਿਉਂਕਿ ਸਵੇਰ ਦਾ ਗਿਆ ਸ਼ਾਮ ਨੂੰ ਵਾਪਸ ਘਰ ਪਹੁੰਚਦਾ ਸਾਂ। ਡਰਾਈਵਰ ਅਤੇ ਦੋਵੇਂ ਫ਼ਾਇਰਮੈਨ ਸੱਜਣ ਆਪੋ ਆਪਣੇ ਰੋਟੀ ਦੇ ਟਿਫ਼ਨ ਨਾਲ ਲਿਆਉਂਦੇ ਸਨ। ਉਹ ਪਰਿਵਾਰਾਂ ਵਾਲੇ ਸਨ। ਘਰੋਂ ਉਹਨਾਂ ਨੂੰ ਰੋਟੀ ਦੇ ਟਿਫ਼ਨ ਮਿਲਦੇ ਸਨ। ਮੇਰੇ ਕੋਲ ਇਸ ਤਰ੍ਹਾਂ ਦਾ ਕੋਈ ਟਿਫ਼ਨ ਦਾ ਪ੍ਰਬੰਧ ਨਹੀਂ ਸੀ। ਸਟੇਸ਼ਨ 'ਤੇ ਹੀ ਇਕ ਛੋਟੀ ਜਹੀ ਥਾਂ ਰਹਿਣ ਲਈ ਮਿਲੀ ਹੋਈ ਸੀ। ਮੈਂ ਕਦੀ ਰੋਟੀ ਬਣਾ ਕੇ ਦੇਖੀ ਨਹੀਂ ਸੀ।

1947 ਵਿਚ ਰੇਲਵੇ ਸ਼ਟੇਸ਼ਨਾਂ 'ਤੇ ਇਸ ਤਰ੍ਹਾਂ ਦੇ ਹੋਟਲ ਜਾਂ

ਰੈਸਟੋਰੈਂਟ ਨਹੀਂ ਸਨ ਹੁੰਦੇ, ਜਿਸ ਤਰ੍ਹਾਂ ਦੇ ਅੱਜ ਕੱਲ ਅਸੀਂ ਦੇਖਦੇ ਹਾਂ। ਮੈਂ ਰਾਤ ਨੂੰ ਕਦੀ ਕਦੀ ਸ਼ਹਿਰੋਂ ਹੋਟਲ 'ਤੇ ਜਾ ਕੇ ਚਾਰ ਫੁਲਕੇ ਤੇ ਦਾਲ ਸਬਜ਼ੀ ਲੈ ਆਉਂਦਾ ਸਾਂ ਤੇ ਖਾ ਲੈਂਦਾ ਸਾਂ। ਇਕ ਅੱਧ ਰੋਟੀ ਬਚਾ ਕੇ ਰੱਖ ਲੈਂਦਾ ਸਾਂ ਤੇ ਸਵੇਰੇ ਡਿਊਟੀ 'ਤੇ ਜਾਣ ਲੱਗਿਆਂ ਨਾਲ ਲੈ ਜਾਂਦਾ ਸਾਂ। ਰੋਟੀ ਖਾਣ ਦੇ ਸਮੇਂ ਦਾਲ ਜਾਂ ਸਬਜ਼ੀ ਮੇਰੇ ਸਾਥੀ ਮੈਨੂੰ ਦੇ ਦੇਂਦੇ ਸਨ ਅਤੇ ਮੈਂ ਉਹ ਇਕ ਫੁਲਕਾ ਖਾ ਕੇ ਹੀ ਸਬਰ ਕਰ ਲੈਂਦਾ ਸਾਂ। ਸ਼ਾਮ ਨੂੰ ਜਦੋਂ ਥੱਕ ਕੇ ਘਰ ਆਉਣਾ ਤਾਂ ਮੂੰਹ-ਹੱਥ ਧੋ ਕੇ ਗੁਰਦੁਆਰੇ ਦਾ ਰੁਖ਼ ਕਰਨਾ ਅਤੇ ਥੋੜੀ ਦੂਰ ਸ਼ਹਿਰ ਜਾ ਕੇ ਹੋਟਲ ਤੋਂ ਦੋ ਤਿੰਨ ਪਰਸ਼ਾਦੇ ਛੱਕਣੇ ਤੇ ਇਕ-ਦੋ ਨਾਲ ਲੈ ਆਉਣੇ। ਇਹੋ ਮੇਰਾ ਨਿੱਤ ਦਾ ਨੀਯਮ ਬਣ ਗਿਆ, ਪਰੰਤੂ ਇਥੇ ਵੀ ਮੈਂ ਪੰਜ-ਛੇ ਮਹੀਨਿਆਂ ਤੋਂ ਜ਼ਿਆਦਾ ਨਾ ਠਹਿਰ ਸਕਿਆ। ਮੇਰੇ ਤੜਪ ਰਹੇ ਦਿਲ ਨੇ ਮੈਨੂੰ ਚੈਨ ਨਾ ਲੈਣ ਦਿੱਤਾ। ਮੇਰੇ ਭਾਵੁਕ ਮਨ ਨੇ ਮੇਰੀਆਂ ਭਾਵਨਾਵਾਂ ਨੂੰ ਚੋਟ ਲੱਗਦੀ ਵੇਖੀ ਤਾਂ ਮੈਂ ਅਗੰਮੀ ਸੋਚਾਂ ਵਿਚ ਪੈ ਕੇ ਬਿਨਾਂ ਅਸਤੀਫ਼ਾ ਦਿੱਤਿਆਂ, ਬਿਨਾਂ ਸਾਥੀਆਂ ਨੂੰ ਦੱਸਿਆਂ ਵਾਪਸ ਅਲਵਰ ਆ ਗਿਆ।

ਮੇਰੇ ਪਿਤਾ ਜੀ ਨੇ ਮੈਨੂੰ ਨੌਕਰੀ ਛੱਡ ਕੇ ਵਾਪਸ ਆਉਂਦਿਆਂ ਵੇਖ ਕੇ ਕਿਹਾ ਕਿ ਬੇਟਾ, ਮੈਂ ਤਾਂ ਤੈਨੂੰ ਪਹਿਲਾਂ ਹੀ ਕਿਹਾ ਸੀ ਕਿ ਤੂੰ ਇਹ ਕੰਮ ਵੀ ਨਹੀਂ ਕਰ ਸਕੇਂਗਾ। ਮੈਂ ਕਿਹਾ, ਪਿਤਾ ਜੀ! ਮੈਨੂੰ ਉਥੇ ਕੋਈ ਕਸ਼ਟ ਨਹੀਂ ਸੀ। ਮੇਰੇ ਸਾਥੀ ਬੜੇ ਚੰਗੇ ਸਨ ਅਤੇ ਮੇਰੇ ਪਾਸੋਂ ਕੋਈ ਭਾਰਾ ਕੰਮ ਨਹੀਂ ਕਰਵਾਉਂਦੇ ਸਨ। ਮੈਨੂੰ ਉਹ ਆਪਣੇ ਬੇਟੇ ਵਾਂਗ ਪਿਆਰ ਕਰਦੇ ਸਨ ਅਤੇ ਕੰਮ ਵੀ ਬੜੇ ਪਿਆਰ ਨਾਲ ਸਿਖਾਉਂਦੇ ਸਨ, ਪਰੰਤੂ ਪਿਤਾ ਜੀ, ਮੇਰਾ ਮਨ ਕੰਮ ਵਿਚ ਨਹੀਂ ਸੀ ਲੱਗਦਾ।

ਪੰਜ-ਦਸ ਦਿਨ ਘਰ ਵਿਹਲਿਆਂ ਰਹਿਣ 'ਤੇ ਪਿਤਾ ਜੀ ਨੇ ਮੈਨੂੰ ਥੋੜੀ ਸਖ਼ਤੀ ਨਾਲ ਪੁੱਛਿਆ ਕਿ ਕੀ ਤੂੰ ਹੁਣ ਬਕਰੀਆਂ ਜਾਂ ਖੋਤੇ ਚਰਾਏਂਗਾ? ਚੰਗੀ ਭਲੀ ਰੇਲਵੇ ਦੀ ਨੌਕਰੀ ਤੈਨੂੰ ਮਿਲੀ ਸੀ, ਪਰੰਤੂ ਉਹ ਵੀ ਛੋੜ ਕੇ ਘਰ ਆ ਕੇ ਵਿਹਲਾ ਬੈਠ ਗਿਆ ਹੈਂ। ਕੀ ਹੁਣ ਖੋਤੇ ਚਰਾਏਂਗਾ? ਅੱਜ ਤਕ ਮੈਨੂੰ ਪਿਤਾ ਜੀ ਪਾਸੋਂ ਅਜਿਹੇ ਕੜਵੇ ਬੋਲ ਸੁਣਨ ਨੂੰ ਨਹੀਂ ਸਨ ਮਿਲੇ। ਘਰ ਵਿਚ ਕਿਉਂਕਿ ਇਕੋ ਇਕ ਬੇਟਾ ਹੋਣ ਕਰਕੇ ਸਾਰੇ ਪਰਿਵਾਰ ਕੋਲੋਂ ਮੈਨੂੰ ਬੜਾ ਪਿਆਰ ਮਿਲਿਆ ਸੀ। ਸਾਰੀ ਰਾਤ ਮੈਂ ਠੀਕ ਤਰ੍ਹਾਂ ਸੌਂ ਨਾ ਸਕਿਆ ਅਤੇ ਕਦੀ ਅੱਖਾਂ 'ਚੋਂ ਅਥਰੂ ਵਗਦੇ ਤੇ ਕਦੀ ਦਿਲ ਰੋਣ ਲੱਗ ਪੈਂਦਾ।

## ਆਪਣੇ ਪਰਿਵਾਰ ਦੀ ਮਾਨਸਿਕ ਪੀੜਾ ਬਾਰੇ ਮਸਕੀਨ ਜੀ ਦੀ ਵੇਦਨਾ

ਇਕ ਦਿਨ ਅੱਧੀ ਰਾਤ ਸੀ। ਮਾਤਾ-ਪਿਤਾ ਅਤੇ ਭੈਣ ਜੀ ਕਮਰੇ ਵਿਚ ਸੌਂ ਰਹੇ ਸਨ। ਇਹ ਮਕਾਨ ਸਾਨੂੰ ਕਲੇਮ ਵਿਚ ਮਿਲਿਆ ਸੀ। ਮੈਂ ਮਾਤਾ-ਪਿਤਾ ਸੁੱਤਿਆਂ ਦੇ ਪੈਰਾਂ 'ਤੇ ਮੱਥਾ ਟੇਕ ਕੇ ਬਾਹਰ ਵਲ ਨੂੰ ਤੁਰ ਪਿਆ। ਮੈਂ ਇਹ ਸੋਚਦਾ ਹੋਇਆ ਜਾ ਰਿਹਾ ਸਾਂ ਕਿ ਮੇਰੇ ਜਾਣ ਤੋਂ ਬਾਅਦ ਮੇਰੇ ਮਾਤਾ-ਪਿਤਾ ਬਹੁਤ ਦੁਖੀ ਹੋਣਗੇ। ਮੈਨੂੰ ਇਹ ਵੀ ਪਤਾ ਸੀ ਕਿ ਮੇਰੇ ਤੋਂ ਕੁਰਬਾਨ ਹੋਣ ਵਾਲਾ ਮੇਰਾ ਪਿਤਾ ਬਹੁਤ ਤੜਪੇਗਾ, ਰੋਵੇਗਾ, ਪਰੰਤੂ ਮੈਂ ਕੀ ਕਰ ਸਕਦਾ ਹਾਂ, ਤੜਪ ਅਤੇ ਰੋ ਤਾਂ ਮੈਂ ਵੀ ਰਿਹਾ ਸਾਂ। ਇਸ ਛੋਟੀ ਉਮਰ ਵਿਚ ਏਨੀ ਮਾਨਸਿਕ ਪੀੜਾ, ਜਿਸ ਨੇ ਮੈਨੂੰ ਬਹੁਤ ਹੀ ਬੇਹਾਲ ਕਰ ਦਿੱਤਾ ਸੀ। ਇਕੋ ਇਕ ਵੀਰ 'ਤੇ ਮਾਣ ਕਰਨ ਵਾਲੀ ਭੈਣ ਨਿਮਾਣੀ ਹੋ ਜਾਵੇਗੀ।

ਜਦੋਂ ਮੈਂ ਇਸ ਮਾਨਸਿਕ ਪੀੜਾ ਨੂੰ ਤਕੜੀ 'ਤੇ ਤੋਲਦਾ ਤਾਂ ਮੇਰੀ ਮਾਨਸਿਕ ਪੀੜਾ ਆਪਣੇ ਪਰਿਵਾਰ ਦੀ ਮਾਨਸਿਕ ਪੀੜ ਤੋਂ ਮੇਰਾ ਪਲੜਾ ਭਾਰੀ ਹੀ ਰਹਿੰਦਾ। ਅੰਮ੍ਰਿਤ ਵੇਲੇ ਇਕ ਪੈਸੇਂਜਰ ਟਰੇਨ ਦਿੱਲੀ ਨੂੰ ਜਾਂਦੀ ਸੀ, ਮੈਂ ਉਸ ਵਿਚ ਬੈਠ ਗਿਆ ਅਤੇ ਛੇ-ਸੱਤ ਘੰਟਿਆਂ ਵਿਚ ਮੈਂ ਦਿੱਲੀ ਪਹੁੰਚ ਗਿਆ।

ਦਿੱਲੀ ਪੁੱਜਦਿਆਂ ਹੀ ਸਭ ਤੋਂ ਪਹਿਲਾਂ ਗੁਰਦੁਆਰਾ ਸੀਸ ਗੰਜ ਜਾ ਕੇ ਨਮਸਕਾਰ ਕੀਤੀ ਅਤੇ ਤਿਆਗੀ ਤੇ ਬੈਰਾਗੀ ਸਤਿਗੁਰੂ ਤੇਗ ਬਹਾਦਰ ਜੀ ਦੇ ਅੱਗੇ ਮੈਂ ਆਪਣੀ ਪਰੇਸ਼ਾਨੀ ਰੱਖ ਦਿੱਤੀ ਅਤੇ ਅਰਦਾਸ ਕਰਕੇ ਬਾਹਰ ਆ ਗਿਆ।

ਮੇਰੇ ਪਾਸ ਕੇਵਲ 12 ਰੁਪਏ ਸਨ। ਤਿੰਨ ਰੁਪਏ ਦੀ ਟਿਕਟ ਲੈ ਕੇ ਮੈਂ ਭਰਤਪੁਰ ਉਤਰ ਕੇ ਗੁਰਦੁਆਰੇ ਪਹੁੰਚ ਗਿਆ। ਗੁਰਦਵਾਰੇ ਦੇ ਇਕ ਬਜ਼ੁਰਗ ਗ੍ਰੰਥੀ ਸਨ, ਜੋ ਬੜੇ ਰਸੀਏ ਅਤੇ ਹਰ ਸਮੇਂ ਰਸਨਾ ਤੋਂ ਸਤਿਨਾਮ ਸ੍ਰੀ ਵਾਹਿਗੁਰੂ ਉਚਾਰਨ ਕਰਦੇ ਰਹਿੰਦੇ ਸਨ। ਮੈਂ ਉਹਨਾਂ ਦੇ ਪੈਰਾਂ 'ਤੇ ਝੁਕ ਕੇ ਫ਼ਤਹਿ ਬੁਲਾਈ ਤੇ ਬੇਨਤੀ ਕੀਤੀ, ਬਾਬਾ ਜੀ! ਮੈਂ ਇਥੇ ਤਿੰਨ-ਚਾਰ ਦਿਨ ਰਹਿਣਾ ਹੈ। ਉਹ ਕਹਿਣ ਲੱਗੇ ਕਿ ਬੜੀ ਖ਼ੁਸ਼ੀ ਨਾਲ ਰਹੋ। ਰਾਤ ਸਮੇਂ ਥੋੜਾ ਜਿਹਾ ਸਤਿਸੰਗ ਹੁੰਦਾ ਸੀ। ਗ੍ਰੰਥੀ ਸਿੰਘ ਨੇ ਪਾਠ ਕੀਤਾ ਅਤੇ ਇਕ ਸ਼ਬਦ ਪੜ੍ਹਿਆ। ਮਹਾਰਾਜ ਜੀ ਦਾ ਸੁਖ-ਆਸਣ ਕਰਨ ਤੋਂ ਪਹਿਲਾਂ

ਕੀਰਤਨ ਸੋਹਲੇ ਦਾ ਪਾਠ ਕੀਤਾ ਅਤੇ ਸਮਾਪਤੀ ਹੋ ਗਈ। ਗ੍ਰੰਥੀ ਸਿੰਘ ਜੀ ਆਪਣੇ ਘਰ ਨੂੰ ਜਾਣ ਲੱਗਿਆਂ ਕਹਿਣ ਲੱਗੇ ਕਿ ਕਾਕਾ, ਤੂੰ ਲੰਗਰ ਪਾਣੀ ਛਕਿਆ ਹੈ ? ਮੈਂ ਕਿਹਾ, ਬਾਬਾ ਜੀ, ਨਹੀਂ ਛਕਿਆ। ਤੂੰ ਆਇਆ ਕਿਥੋਂ ਹੈਂ ? ਮੈਂ ਕਿਹਾ, ਦਿਲੀਉਂ ਆਇਆ ਹਾਂ। ਮੇਰੇ ਚਿਹਰੇ ਤੋਂ ਉਹਨਾਂ ਮਹਿਸੂਸ ਕੀਤਾ ਇਸ ਨੇ ਸਵੇਰ ਤੋਂ ਹੀ ਕੁਝ ਨਹੀਂ ਖਾਧਾ। ਉਸ ਗੁਰਦੁਆਰੇ ਵਿਚ ਜਦੋਂ ਵੀ ਕੋਈ ਮੁਸਾਫ਼ਰ ਆਉਂਦਾ ਤਾਂ ਉਸ ਦੇ ਲਈ ਲੰਗਰ ਬਣਦਾ ਸੀ, ਨਹੀਂ ਤਾਂ ਲੰਗਰ ਨਹੀਂ ਬਣਦਾ ਸੀ। ਅੱਜ ਵੀ ਕੋਈ ਮੁਸਾਫ਼ਰ ਨਹੀਂ ਸੀ ਆਇਆ ਤੇ ਲਾਂਗਰੀ ਸਿੰਘ ਦੀਆਂ ਨਜ਼ਰਾਂ ਵਿਚ ਮੈਂ ਨਹੀਂ ਸੀ ਆਇਆ।

ਬਾਬਾ ਜੀ ਗੁਰਦੁਆਰੇ ਵਿਚ ਇਕੱਲੇ ਹੀ ਰਹਿੰਦੇ ਸਨ। ਉਹਨਾਂ ਨੇ ਲੰਗਰ ਵਿਚ ਆਪਣੇ ਲਈ ਚਾਰ ਪਰਸ਼ਾਦੇ ਰੱਖੇ ਹੋਏ ਸਨ, ਜਿਨ੍ਹਾਂ ਵਿਚੋਂ ਦੋ ਪਰਸ਼ਾਦੇ ਅਤੇ ਸਬਜ਼ੀ ਉਹਨਾਂ ਮੈਨੂੰ ਦੇ ਦਿੱਤੇ।ਮੈਂ ਉਹ ਦੋ ਪਰਸ਼ਾਦੇ ਖਾ ਕੇ ਹੀ ਸੌਂ ਗਿਆ। ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕੀਤਾ ਅਤੇ ਪ੍ਰਭੂ ਅੱਗੇ ਅਰਦਾਸ ਕੀਤੀ ਕਿ ਦਾਤਾ! ਮੇਰਾ ਭਵਿਸ਼ ਕੀ ਹੈ, ਇਹ ਮੈਨੂੰ ਦੱਸਣ ਦੀ ਕ੍ਰਿਪਾਲਤਾ ਕਰੋ। ਮੇਰੇ ਮਨ ਦੀ ਅਵਸਥਾ ਅਨੁਸਾਰ ਮੈਨੂੰ ਕੋਈ ਕਾਰਜ ਬਖ਼ਸ਼ੋ। ਮੈਨੂੰ ਇਹ ਵੀ ਗਿਆਨ ਸੀ ਕਿ ਮੈਂ ਜੋ ਕੁਝ ਵੀ ਮੰਗ ਰਿਹਾ ਹਾਂ, ਗ਼ਲਤ ਮੰਗ ਰਿਹਾ ਹਾਂ, ਕਿਉਂਕਿ ਮੈਨੂੰ ਪਤਾ ਸੀ ਕਿ ਮੇਰਾ ਮਨ ਕਿਤੇ ਵੀ ਟਿਕਣਾ ਨਹੀਂ। ਮੈਂ ਬੇਨਤੀ ਕੀਤੀ ਕਿ ਹੇ ਅਕਾਲ ਪੁਰਖ! ਮੈਨੂੰ ਆਪਣੇ ਚਰਨਾਂ ਨਾਲ ਜੋੜ ਲਉ।

ਗੁਰਦੁਆਰੇ ਵਿਚ ਜਦੋਂ ਮੈਂ ਤਿੰਨ ਦਿਨ ਰਹਿ ਲਿਆ ਤਾਂ ਗ੍ਰੰਥੀ ਬਾਬਾ ਜੀ ਕਹਿਣ ਲੱਗੇ ਕਿ ਬੇਟਾ! ਇਥੇ ਮੁਸਾਫ਼ਰ ਕੇਵਲ ਤਿੰਨ ਦਿਨ ਹੀ ਰਹਿ ਸਕਦਾ ਹੈ। ਜੇਕਰ ਤੂੰ ਹੋਰ ਰਹਿਣਾ ਹੈ ਤਾਂ ਸ਼ਾਮ ਨੂੰ ਜਦੋਂ ਪ੍ਰਧਾਨ ਸਾਹਿਬ ਆਉਣ ਤਾਂ ਉਹਨਾਂ ਨੂੰ ਪੁੱਛ ਕੇ ਹੀ ਹੋਰ ਰਹਿ ਸਕਦਾ ਹੈਂ। ਮੈਂ ਕਿਹਾ, ਬਾਬਾ ਜੀ! ਪੁੱਛਣ ਦੀ ਕੋਈ ਅਵੱਸ਼ਕਤਾ ਨਹੀਂ, ਮੈਂ ਚਲਾ ਜਾਂਦਾ ਹਾਂ। ਮੈਨੂੰ ਉਸ ਸਮੇਂ ਬੜੀ ਹੈਰਾਨੀ ਹੋਈ ਕਿ ਮੇਰੇ ਜਾਣ ਕਰਕੇ ਬਾਬਾ ਜੀ ਦੀਆਂ ਅੱਖਾਂ ਨਮ ਹੋ ਗਈਆਂ, ਜਿਵੇਂ ਮੇਰੇ ਨਾਲ ਉਹਨਾਂ ਦੇ ਕੋਈ ਪਿਛਲੇ ਸੰਬੰਧ ਹੋਣ। ਮੇਰੇ ਦਿਲ ਵਿਚੋਂ ਅਜੇ ਵੀ (ਭਾਵੇਂ ਅੱਜ ਮੇਰੀ ਉਮਰ 68 ਸਾਲ ਦੀ ਹੈ) ਉਹ ਪਲ ਜਦੋਂ ਬਾਬਾ ਜੀ ਦੀਆਂ ਅੱਖਾਂ ਮੇਰੇ ਜਾਣ ਨਾਲ ਨਮ ਹੋ ਗਈਆਂ ਸਨ, ਮੈਨੂੰ ਕਦੀ ਵੀ ਨਹੀਂ ਭੁੱਲੇ।

# ਮਹਾਨ ਇੰਡਸਟ੍ਰੀਅਲ ਸ਼ਹਿਰ ਬੰਬਈ ਦੇ ਧਾਰਮਿਕ ਅਸਥਾਨਾਂ ਬਾਰੇ ਮਸਕੀਨ ਜੀ ਦੀ ਵੇਦਨਾ

ਮੈਂ ਗੱਡੀ ਵਿਚ ਵਿਦਾਊਟ ਟਿਕਟ ਬੈਠ ਗਿਆ ਅਤੇ ਬੰਬਈ ਪਹੁੰਚ ਗਿਆ। ਕਿਸੇ ਤਰ੍ਹਾਂ ਮੈਂ ਟੀ. ਟੀ. ਦੀਆਂ ਨਜ਼ਰਾਂ ਚੋਂ ਬਚ ਕੇ ਦਾਦਰ ਸਟੇਸ਼ਨ ਤੋਂ ਬਾਹਰ ਨਿਕਲ ਗਿਆ ਅਤੇ ਪੈਦਲ ਚਲ ਕੇ ਹੀ ਦਾਦਰ ਗੁਰਦੁਆਰੇ ਤਕ ਪਹੁੰਚ ਗਿਆ। ਨਲਕੇ ਦੇ ਠੰਢੇ ਜਲ ਨਾਲ ਇਸ਼ਨਾਨ ਕਰਕੇ, ਥੋੜ੍ਹਾ ਜਿਹਾ ਨਿਤਨੇਮ ਕੀਤਾ। ਮੈਨੂੰ ਭੁੱਖ ਲੱਗੀ ਹੋਈ ਸੀ। ਗ੍ਰੰਥੀ ਸਿੰਘ ਨੂੰ ਪੁੱਛਿਆ ਕਿ ਕੀ ਇਥੇ ਲੰਗਰ ਨਹੀਂ ਪਕਦਾ ? ਉਹ ਕਹਿਣ ਲੱਗੇ ਕਿ ਲੰਗਰ ਬੰਬਈ ਵੀ.ਟੀ. ਗੁਰਦਵਾਰੇ ਵਿਚ ਚਲਦਾ ਹੈ। ਇਹ ਸ੍ਰੀ ਗੁਰੂ ਸਿੰਘ ਸਭਾ ਦਾ ਗੁਰਦੁਆਰਾ ਹੈ, ਇਥੇ ਲੰਗਰ ਨਹੀਂ ਚਲਦਾ। ਗ੍ਰੰਥੀ ਜੀ ਕਹਿਣ ਲੱਗੇ ਕਿ ਇਥੋਂ ਥੋੜੀ ਦੂਰ 'ਤੇ ਕੋਹਲੀਵਾੜਾ ਹੈ। ਉਥੇ ਦੋ ਤਿੰਨ ਗੁਰਦੁਆਰੇ ਹਨ। ਇਕ ਗੁਰਦੁਆਰੇ ਵਿਚ ਲੰਗਰ ਪਕਦਾ ਹੈ।

ਗ੍ਰੰਥੀ ਸਿੰਘ ਤੋਂ ਪੂਰੀ ਤਰ੍ਹਾਂ ਪੁੱਛ ਕੇ ਮੈਂ ਦਾਦਰ ਸਟੇਸ਼ਨ ਤੋਂ ਇਲੈਕਟਰਿਕ ਟਰੇਨ 'ਤੇ ਬੈਠ ਕੇ ਬੰਬਈ ਵੀ. ਟੀ. ਪਹੁੰਚਿਆ। ਉਥੋਂ ਪਤਾ ਕਰਕੇ ਗੁਰਦੁਆਰੇ ਪਹੁੰਚਿਆ ਤੇ ਉਥੋਂ ਲੰਗਰ ਛੱਕਿਆ। ਉਥੇ ਵੀ ਲਿਖਿਆ ਹੋਇਆ ਸੀ ਕਿ ਲੰਗਰ ਤਿੰਨ ਦਿਨ ਹੀ ਮਿਲੇਗਾ, ਉਸ ਤੋਂ ਬਾਅਦ ਨਹੀਂ।

ਖ਼ੈਰ! ਮੈਂ ਦਿਨੇ ਸੜਕਾਂ 'ਤੇ ਘੁੰਮਦਾ ਰਹਿੰਦਾ ਅਤੇ ਸ਼ਾਮ ਨੂੰ ਗੁਰਦੁਆਰੇ ਆ ਕੇ ਬੈਠ ਜਾਂਦਾ ਸਾਂ। ਲੰਗਰ ਦੇ ਸਮੇਂ ਲੰਗਰ ਛੱਕ ਲੈਂਦਾ ਸਾਂ। ਤੀਜੇ ਦਿਨ ਲਾਂਗਰੀ ਸਿੰਘ ਨੇ ਬੜੇ ਕੁਰੱਖ਼ਤ ਜਿਹੇ ਲਹਿਜੇ ਵਿਚ ਮੈਨੂੰ ਕਿਹਾ ਕਿ ਅੱਜ ਤੁਹਾਡਾ ਤੀਜਾ ਦਿਨ ਹੈ। ਅੱਜ ਲੰਗਰ ਛੱਕ ਲਉ, ਕੱਲ੍ਹ ਤੁਹਾਨੂੰ ਲੰਗਰ ਨਹੀਂ ਮਿਲੇਗਾ। ਮੈਂ ਇਲੈਕਟਰਿਕ ਟਰੇਨ ਉੱਤੇ ਬਿਨਾਂ ਟਿਕਟ ਬੈਠ ਜਾਂਦਾ ਸੀ। ਮੈਂ ਕੋਹਲੀਵਾੜਾ ਪਹੁੰਚ ਗਿਆ। ਚਲਾਕੀਆਂ ਮੈਨੂੰ ਆ ਗਈਆਂ ਸਨ—ਕਿਵੇਂ ਬਿਨਾਂ ਟਿਕਟ ਤੋਂ ਟਰੇਨ ਵਿਚ ਸਫ਼ਰ ਕਰਨਾ ਹੈ, ਕਿਵੇਂ ਟੀ. ਟੀ. ਦੀਆਂ ਨਿਗਾਹਾਂ ਤੋਂ ਬਚ ਕੇ ਬਾਹਰ ਨਿਕਲਣਾ ਹੈ।

ਕੋਹਲੀਵਾੜੇ ਦੇ ਗੁਰਦੁਆਰੇ ਪਹੁੰਚ ਕੇ ਮੈਨੂੰ ਪਤਾ ਲੱਗਾ ਕਿ ਇਥੇ ਵੀ ਲੰਗਰ ਬਾਰੇ ਕਾਫ਼ੀ ਸਖ਼ਤੀ ਹੈ। ਇਕ ਸਜਣ, ਜੋ ਉਸ ਗੁਰਦੁਆਰੇ ਦਾ ਮੁਖੀਆ ਹੀ ਜਾਪਦਾ ਸੀ, ਮੈਨੂੰ ਤਿੰਨ ਦਿਨ ਲੰਗਰ ਛੱਕਣ ਤੋਂ ਬਾਅਦ ਬੜੇ ਹੀ ਕੁਰੱਖ਼ਤ ਬੋਲੀ ਵਿਚ ਕਹਿਣ ਲੱਗਾ ਕਿ ਭਾਈ ਸਾਹਿਬ, ਇਹ ਕੋਈ

ਯਤੀਮਖ਼ਾਨਾ ਨਹੀਂ ਹੈ, ਗੁਰਦੁਆਰਾ ਹੈ। ਤਿੰਨ ਦਿਨ ਲੰਗਰ ਛੱਕਦਿਆਂ ਤੁਹਾਨੂੰ ਹੋ ਗਏ ਹਨ, ਇਸ ਲਈ ਆਪਣਾ ਕੋਈ ਹੋਰ ਪ੍ਰਬੰਧ ਕਰ ਲਉ।

ਥੋੜੀ ਜਿਹੀ ਦੂਰੀ 'ਤੇ ਇਕ ਗੁਰਦੁਆਰਾ ਸਿੰਧੀ ਕਾਲੋਨੀ ਵਿਚ ਗੁਰੂ ਨਾਨਕ ਦਰਬਾਰ ਸੀ। ਉਥੇ ਉਸ ਦਿਨ ਉਸ ਵਕਤ ਦੀ ਇਕ ਮਸ਼ਹੂਰ ਸਿੰਧੀ ਬੀਬੀ ਟਿਲੀ ਬਾਈ ਦਾ ਕੀਰਤਨ ਸੀ। ਕਾਫ਼ੀ ਸੰਗਤਾਂ ਪੁੱਜੀਆਂ ਹੋਈਆਂ ਸਨ। ਮੈਂ ਵੀ ਪੁੱਜ ਗਿਆ। ਕਾਫ਼ੀ ਸੰਗਤ ਜੁੜੀ ਹੋਈ ਸੀ। ਉਸ ਦਰਬਾਰ ਦੇ ਗ੍ਰੰਥੀ ਸਨ ਗਿਆਨੀ ਗੁਰਦਿਆਲ ਸਿੰਘ। ਉਨ੍ਹਾਂ ਨੇ ਪਹਿਲਾਂ ਇਕ ਸ਼ਬਦ ਸ਼ਾਸਤਰੀ ਸੰਗੀਤ ਵਿਚ ਪੜ੍ਹਿਆ। ਮੈਨੂੰ ਬੜਾ ਅਨੰਦ ਆਇਆ, ਕਿਉਂਕਿ ਸੰਗੀਤ ਤੇ ਸ਼ਾਇਰੀ ਮੇਰੇ ਸੰਸਕਾਰਾਂ ਵਿਚ ਸਮਾਈ ਹੋਈ ਸੀ। ਜਦੋਂ ਸਮਾਪਤੀ ਹੋਈ ਤਾਂ ਮੈਂ ਸੋਚਣ ਲੱਗ ਪਿਆ ਕਿ ਹੁਣ ਮੈਂ ਕਿਥੇ ਜਾਵਾਂ ?

ਥੋੜ੍ਹੇ ਸਮੇਂ ਬਾਅਦ ਜਦੋਂ ਗਿਆਨੀ ਜੀ ਇਕੱਲੇ ਹੋਏ ਤਾਂ ਮੈਂ ਉਹਨਾਂ ਨੂੰ ਬੇਨਤੀ ਕੀਤੀ ਕਿ ਕੀ ਮੈਂ ਇਥੇ ਕੁਝ ਦਿਨ ਰਹਿ ਸਕਦਾ ਹਾਂ? ਮੇਰੇ ਕੋਲੋਂ ਉਹਨਾਂ ਪੁੱਛਿਆ ਕਿ ਤੁਸੀਂ ਕਿਥੋਂ ਆਏ ਹੋ? ਮੈਂ ਕਿਹਾ ਕਿ ਮੈਂ ਘਰੋਂ ਕਾਫ਼ੀ ਦਿਨਾਂ ਦਾ ਆਇਆ ਹੋਇਆ ਹਾਂ। ਕਈ ਗੁਰਦੁਆਰਿਆਂ ਵਿਚ ਤਿੰਨ-ਤਿੰਨ ਦਿਨ ਰਿਹਾ ਹਾਂ। ਹੁਣ ਤੁਹਾਡੇ ਕੋਲ ਆਇਆ ਹਾਂ। ਕਹਿਣ ਲੱਗੇ ਕਿ ਠੀਕ ਹੈ, ਰਹਿ ਜਾ।



ਗਿਆਨੀ ਜੀ ਵਲੋਂ ਮੈਨੂੰ ਢਾਰਸ ਤਾਂ ਮਿਲ ਚੁੱਕੀ ਸੀ, ਪਰੰਤੂ ਮੈਨੂੰ ਇਸ ਗੱਲ ਦਾ ਬੜਾ ਫ਼ਿਕਰ ਸੀ ਕਿ ਮੇਰੀ ਜੇਬ ਵਿਚ ਕੇਵਲ ਇਕ ਰੁਪਿਆ ਹੀ ਬਚਿਆ ਹੈ। ਮੈਂ ਬੜੇ ਸੰਜਮ ਨਾਲ ਕਿਸੇ ਦਿਨ ਇਕ ਆਨਾ, ਕਿਸੇ ਦਿਨ ਦੋ ਆਨੇ ਤੇ ਕਿਸੇ ਦਿਨ ਕੁਝ ਵੀ ਖ਼ਰਚ ਨਾ ਕਰਕੇ ਦਿਨ-ਕਟੀ ਕਰ ਰਿਹਾ ਸਾਂ। ਮੇਰੇ ਕੋਲ ਇਕ ਛੋਟੀ ਜਿਹੀ ਗੱਠੜੀ ਸੀ, ਜਿਸ ਵਿਚ ਮੇਰੇ ਦੋ ਕੁੜਤੇ, ਦੋ ਪਜਾਮੇ, ਕਛਹਿਰਾ, ਤੌਲੀਆ ਅਤੇ ਇਕ ਚਾਦਰ ਤੋਂ ਛੁੱਟ ਹੋਰ ਕੁਝ ਵੀ ਨਹੀਂ ਸੀ। ਗੁਰਦੁਆਰਾ ਸਾਹਿਬ ਦੇ ਹਾਲ ਵਿਚ ਚਾਦਰ ਵਿਛਾ ਕੇ ਅਤੇ ਗੱਠੜੀ ਦਾ ਸਰਹਾਣਾ ਬਣਾ ਕੇ ਸੌਣ ਲੱਗ ਪਿਆ।

ਗਿਆਨੀ ਜੀ ਨੇ ਮੈਨੂੰ ਪੁੱਛ ਲਿਆ ਕਿ ਤੁਸੀਂ ਲੰਗਰ ਛੱਕ ਆਏ ਹੋ? ਮੈਂ ਕਿਹਾ, ਗਿਆਨੀ ਜੀ, ਮੇਰਾ ਇਥੇ ਘਰ ਤਾਂ ਕੋਈ ਹੈ ਨਹੀਂ। ਗੁਰੂ ਦਾ ਘਰ ਹੀ ਮੇਰਾ ਘਰ ਹੈ। ਮੈਂ ਲੰਗਰ ਨਹੀਂ ਛੱਕਿਆ। ਉਹ ਆਪਣਾ ਲੰਗਰ ਆਪ ਤਿਆਰ ਕਰਦੇ ਸਨ ਅਤੇ ਇਕ ਟਾਈਮ ਦੁਪਹਿਰ ਨੂੰ ਹੀ ਬਣਾਉਂਦੇ ਸਨ। ਉਸੇ ਲੰਗਰ ਵਿਚੋਂ ਰਾਤ ਲਈ ਵੀ ਰੱਖ ਲੈਂਦੇ ਸਨ।

ਗਿਆਨੀ ਜੀ ਨੇ ਦੋ ਪਰਸ਼ਾਦੇ ਆਪਣੇ ਲਈ ਰੱਖੇ ਹੋਏ ਸਨ ਅਤੇ ਥੋੜੀ ਸਬਜ਼ੀ ਵੀ ਰੱਖੀ ਸੀ। ਮੈਨੂੰ ਕਹਿਣ ਲੱਗੇ ਕਿ ਇਉਂ ਕਰਦੇ ਹਾਂ ਕਿ ਇਕ ਪਰਸ਼ਾਦਾ ਤੁਸੀਂ ਛੱਕ ਲਵੋ ਤੇ ਇਕ ਮੈਂ ਛੱਕ ਲੈਂਦਾ ਹਾਂ। ਮੈਂ ਕਿਹਾ, ਗਿਆਨੀ ਜੀ, ਇਹ ਠੀਕ ਨਹੀਂ। ਇਕ ਪਰਸ਼ਾਦੇ ਨਾਲ ਤੁਹਾਡੀ ਪੂਰਤੀ ਨਹੀਂ ਹੋ ਸਕੇਗੀ। ਉਨ੍ਹਾਂ ਦਾ ਸਰੀਰ ਥੋੜਾ ਭਾਰਾ ਸੀ ਤੇ ਉਮਰ 50-55 ਸਾਲ ਦੀ ਹੋਵੇਗੀ। ਕਹਿਣ ਲੱਗੇ ਕਿ ਤੁਸੀਂ ਕਿਸੇ ਗੱਲ ਦੀ ਚਿੰਤਾ ਨਾ ਕਰੋ ਤੇ ਇਕ ਪਰਸ਼ਾਦਾ ਖਾ ਲਵੋ। ਮੈਂ ਇਕ ਪਰਸ਼ਾਦਾ ਖਾ ਕੇ (ਭਾਵੇਂ ਭੁੱਖ ਤਾਂ ਨਹੀਂ ਮਿਟੀ) ਗੁਰੂ ਜੀ ਦਾ ਧੰਨਵਾਦ ਕੀਤਾ ਅਤੇ ਸੌਂ ਗਿਆ।

ਸਵੇਰੇ ਉਠ ਕੇ ਮੈਂ ਇਸ਼ਨਾਨ ਕੀਤਾ ਤੇ ਬਾਬਾ ਜੀ ਦੀ ਤਾਬਿਆ ਬੈਠ ਕੇ ਸੁਖਮਨੀ ਸਾਹਿਬ ਦਾ ਪਾਠ ਬੜੀ ਮਿਠੀ ਸੁਰ ਅਤੇ ਲੈਅ ਵਿਚ ਸ਼ੁਰੂ ਕਰ ਦਿੱਤਾ। ਸਵੇਰ ਦੇ ਸਮੇਂ ਦੋ ਤਿੰਨ ਪ੍ਰੇਮੀ ਮੱਥਾ ਟੇਕਣ ਆਉਂਦੇ ਸਨ, ਕਿਉਂਕਿ ਇਸ ਨਾਨਕ ਦਰਬਾਰ ਵਿਚ ਸ਼ਾਮ ਦੇ ਪ੍ਰੋਗਰਾਮ ਦਾ ਰਿਵਾਜ ਸੀ।

ਗਿਆਨੀ ਜੀ ਨੇ ਮਿੱਠੀ ਸੁਰ ਅਤੇ ਲੈਅ ਵਿਚ ਪਾਠ ਸੁਣਿਆ ਤਾਂ ਪਾਠ ਦੀ ਸਮਾਪਤੀ ਹੋਣ ਤੋਂ ਬਾਅਦ ਮੇਰੇ ਕੋਲ ਆਏ ਅਤੇ ਕਹਿਣ ਲੱਗੇ ਕਿ ਤੁਹਾਡੇ ਕੰਠ ਵਿਚ ਤਾਂ ਰਾਗ ਦਾ ਵਾਸਾ ਹੈ। ਮੈਂ ਕਿਹਾ, ਗਿਆਨੀ ਜੀ, ਮੈਨੂੰ ਕੀਰਤਨ ਕਰਨਾ ਸਿਖਾ ਦਿਉ। ਉਹ ਕਹਿਣ ਲੱਗੇ ਕਿ ਤੁਸੀਂ ਮੇਰੇ ਨਾਲ ਬੈਠਿਆ ਕਰੋ। ਉਹਨਾਂ ਮੈਨੂੰ ਤਾਨਪੁਰਾ 8-10 ਦਿਨਾਂ ਵਿਚ ਸਿਖਾਇਆ ਤੇ ਤਬਲਾ ਵਜਾਉਣਾ ਸਿਖਾਉਣਾ ਸ਼ੁਰੂ ਕਰ ਦਿੱਤਾ।ਵਾਜੇ 'ਤੇ ਹੱਥ ਰਖਾ ਕੇ ਕੁਝ ਸ਼ਬਦ ਸਿਖਾਏ। ਮੈਂ ਗਿਆਨੀ ਜੀ ਨਾਲ ਰੋਜ਼ਾਨਾ ਬੈਠਦਾ ਸੀ ਅਤੇ ਉਹਨਾਂ ਨਾਲ ਪੂਰਾ ਸਾਥ ਦਿੰਦਾ ਸਾਂ। ਉਹ ਬਹੁਤ ਖ਼ੁਸ਼ ਸਨ, ਪਰੰਤੂ ਮੇਰੇ ਕੱਪੜੇ ਬਹੁਤ ਮੈਲੇ ਹੋ ਗਏ ਸਨ, ਕਿਉਂਕਿ ਸਾਬਣ ਲਿਆਉਣ ਲਈ ਮੇਰੇ ਪਾਸ ਪੈਸੇ ਨਹੀਂ ਸਨ। ਸਾਬਣ ਤੋਂ ਬਿਨਾਂ ਮੈਂ ਕੱਪੜੇ ਨਹੀਂ ਸੀ ਧੋ ਸਕਿਆ। ਗਿਆਨੀ ਜੀ ਨੇ ਮੇਰੀ ਅਵਸਥਾ ਨੂੰ ਜਾਣ ਲਿਆ ਅਤੇ ਤੇਲ, ਸਾਬਣ, ਪੇਸਟ ਅਤੇ ਹੋਰ ਲੋੜੀਂਦਾ ਜ਼ਰੂਰੀ ਸਾਮਾਨ ਵੀ ਦਿੱਤਾ। ਮੈਂ ਆਪਣੇ ਕਪੜੇ ਧੋਤੇ ਅਤੇ ਸਾਫ਼ ਸੁਥਰੇ ਕਪੜਿਆਂ ਨਾਲ ਮੈਂ ਗਿਆਨੀ ਜੀ ਦਾ ਨਾਲ ਬੈਠਦਾ ਸਾਂ।

ਮੈਂ ਸਵੇਰੇ ਸੁਖਮਨੀ ਸਾਹਿਬ ਦਾ ਪਾਠ ਕਰਦਾ ਸਾਂ, ਜਿਸ ਨੂੰ ਇਕ ਦਿਨ ਇਕ ਬਿਰਧ ਮਾਤਾ ਨੇ ਸੁਣਿਆ ਤੇ ਹੋਰਨਾਂ ਕਈਆਂ ਨੂੰ ਪਾਠ ਬਾਰੇ ਦਸਿਆ। ਉਹ ਬਿਰਧ ਮਾਤਾ ਆਪਣੇ ਨਾਲ ਹੋਰ 8-10 ਸਰੀਰਾਂ ਨੂੰ ਲਿਆਉਣ ਲੱਗ ਪਈ। ਇਹ ਵੇਖ ਕੇ ਗਿਆਨੀ ਜੀ ਨੂੰ ਬੜੀ ਪ੍ਰਸੰਨਤਾ

ਹੋਈ, ਕਿਉਂਕਿ ਇਹ ਇਕ ਨਿੱਜੀ ਗੁਰਦੁਆਰਾ ਸੀ। ਭਾਈ ਗੋਪਾਲ ਸਿੰਘ ਐਡਵੋਕੇਟ ਦਾ ਇਹ 'ਗੁਰ ਨਾਨਕ ਦਰਬਾਰ' ਨਿੱਜੀ ਗੁਰਦੁਆਰਾ ਸੀ। ਕੋਈ ਲੰਬੇ ਚੌੜੇ ਪ੍ਰਬੰਧ ਦਾ ਢਾਂਚਾ ਵੀ ਨਹੀਂ ਸੀ। ਇਕੱਲੇ ਗਿਆਨੀ ਗੁਰਦਿਆਲ ਸਿੰਘ ਹੀ ਪੂਰੇ ਪ੍ਰਬੰਧ ਦੇ ਇਨਚਾਰਜ ਸਨ।

ਮੈਨੂੰ ਸੰਗਤ ਵਿਚੋਂ ਕਦੀ ਕਦਾਈਂ ਇਕ ਅੱਧ ਦਮੜਾ ਤੇ ਬਸਤਰ ਮਿਲ ਜਾਂਦਾ ਸੀ, ਜਿਸ ਨਾਲ ਮੇਰੀ ਥੋੜ੍ਹੀ ਜਿਹੀ ਲੋੜਾਂ ਦੀ ਪੂਰਤੀ ਹੋ ਜਾਂਦੀ ਸੀ। ਪਾਠ ਵੀ ਮੈਂ ਸੁਰ ਵਿਚ ਕਰ ਲੈਂਦਾ ਸਾਂ। ਗਿਆਨੀ ਜੀ ਕਦੀ ਕਦੀ ਮੈਨੂੰ ਅਖੰਡ ਪਾਠ ਵਿਚ ਸ਼ਾਮਲ ਕਰ ਲੈਂਦੇ ਸਨ, ਜਿਸ ਕਾਰਨ ਮੈਨੂੰ 10-12 ਰੁਪਏ ਮਿਲ ਜਾਂਦੇ ਸਨ ਅਤੇ ਇੰਨੀ ਮਾਇਆ ਨਾਲ ਕੁਝ ਦਿਨ ਮੇਰੇ ਚੰਗੇ ਬਤੀਤ ਹੋ ਜਾਂਦੇ ਸਨ, ਪਰੰਤੂ ਅਜਿਹਾ ਕੇਵਲ ਛੇ ਮਹੀਨੇ ਹੀ ਹੋਇਆ।

ਮੇਰਾ ਹਿਰਦਾ ਤੜਪਿਆ ਉਥੇ ਵੀ। ਭਾਵੇਂ ਮੈਨੂੰ ਉਥੇ ਬਹੁਤ ਹੀ ਪਿਆਰ ਸਤਿਕਾਰ ਮਿਲਿਆ। ਮੈਨੂੰ ਕਦੀ ਵੀ ਕਿਸੇ ਨੇ ਟੋਕਿਆ ਨਹੀਂ ਸੀ। ਰਹਿਣ ਦੀ ਵੀ ਉਥੇ ਤਕਲੀਫ਼ ਨਹੀਂ ਸੀ। ਹੁਣ ਤਾਂ ਲੰਗਰ ਪਾਣੀ ਵੀ ਗਿਆਨੀ ਜੀ ਪਾਸੋਂ ਮਿਲ ਜਾਂਦਾ ਸੀ।ਮੈਂ ਵੀ ਉਹਨਾਂ ਦਾ ਕਾਫ਼ੀ ਕੰਮ ਵਿਚ ਹੱਥ ਵਟਾਉਂਦਾ ਸਾਂ। ਰਹਰਾਸਿ ਸਾਹਿਬ ਦਾ ਪਾਠ ਕਰ ਲੈਂਦਾ ਸਾਂ। ਅਰਦਾਸ ਵੀ ਕਰ ਲੈਂਦਾ ਸਾਂ ਅਤੇ ਆਏ ਗਏ ਨੂੰ ਅਟੈਂਡ ਵੀ ਕਰ ਲੈਂਦਾ ਸਾਂ। ਸਾਰੇ ਖ਼ੁਸ਼ ਸਨ। ਇਕ ਦਿਨ ਮੈਂ ਗਿਆਨੀ ਜੀ ਨੂੰ ਬੇਨਤੀ ਕੀਤੀ ਕਿ ਇਥੇ ਮੇਰਾ ਭਵਿੱਖ ਹਨੇਰੇ ਵਿਚ ਦਿੱਸ ਰਿਹਾ ਹੈ। ਗਿਆਨੀ ਜੀ ਨੇ ਮੈਨੂੰ ਪੁੱਛਿਆ ਕਿ ਤੁਸੀਂ ਕੀ ਚਾਹੁੰਦੇ ਹੋ? ਮੈਂ ਕਿਹਾ ਕਿ ਗਿਆਨੀ ਜੀ, ਇਸ ਗੱਲ ਦੀ ਮੈਨੂੰ ਵੀ ਸਮਝ ਨਹੀਂ, ਪਰੰਤੂ ਮੇਰੇ ਅੰਦਰ ਇਕ ਐਸੀ ਪੀੜਾ ਹੈ, ਜਿਹੜੀ ਮੈਨੂੰ ਕਿਤੇ ਵੀ ਟਿਕਣ ਨਹੀਂ ਦਿੰਦੀ।

ਇਕ ਦਿਨ ਮੈਂ ਗਿਆਨੀ ਜੀ ਨੂੰ ਹੱਥ ਜੋੜ ਅਤੇ ਸਤਿਗੁਰੂ ਅੱਗੇ ਅਰਦਾਸ ਕੀਤੀ ਤੇ ਉਥੋਂ ਚਲ ਪਿਆ। ਥੋੜੇ ਜਿਹੇ ਦਮੜੇ ਮੇਰੀ ਜੇਬ ਵਿਚ ਸਨ। ਮੈਂ ਨਾਸਿਕ ਪਹੁੰਚ ਕੇ ਪੰਚਵਟੀ ਇਤਿਹਾਸਕ ਪ੍ਰਾਚੀਨ ਮੰਦਿਰ ਦੇ ਦਰਸ਼ਨ ਕਰਨ ਤੋਂ ਬਾਅਦ ਗੁਰਦਵਾਰੇ ਪੁੱਜ ਗਿਆ। ਉਥੇ ਕੋਈ ਵੀ ਨਹੀਂ ਸੀ, ਇਸ ਲਈ ਮੈਂ ਮੱਥਾ ਟੇਕ ਕੇ ਵਾਪਸ ਆ ਗਿਆ। ਮੈਂ ਸੁਣਿਆ ਸੀ ਕਿ ਗੋਦਾਵਰੀ ਦੇ ਕਿਨਾਰੇ ਤਪੋਬਨ ਹੈ। ਉਥੇ ਕੁਟੀਆ ਵਿਚ ਵੱਖ-ਵੱਖ ਸਾਧੂ ਰਹਿੰਦੇ ਸਨ ਅਤੇ ਜਪ ਤਪ ਕਰਦੇ ਸਨ। ਮੈਂ ਉਧਰ ਦਾ ਹੀ ਰੁਖ਼ ਕੀਤਾ। ਉਹਨਾਂ ਕੁਟੀਆਂ ਦੇ ਵਿਚਕਾਰ ਇਕ ਆਸ਼ਰਮ ਪੈਂਦਾ ਸੀ। ਬਹੁਤ

ਸਾਰੀ ਭੀੜ ਵੇਖ ਕੇ ਮੈਂ ਵੀ ਉਥੇ ਪਹੁੰਚ ਗਿਆ। ਮੈਨੂੰ ਪਤਾ ਲੱਗਾ ਕਿ ਇਥੇ ਦੁਪਹਿਰ ਬਾਅਦ ਸਭ ਨੂੰ ਖਾਣਾ ਮਿਲਦਾ ਹੈ ਤੇ ਭੁੱਖ ਮੈਨੂੰ ਵੀ ਲੱਗੀ ਹੋਈ ਸੀ। ਮੈਂ ਵੀ ਉਸ ਕਤਾਰ ਵਿਚ ਬੈਠ ਗਿਆ। ਦੋ-ਦੋ ਪਰਸ਼ਾਦਿਆਂ ਦੇ ਉੱਤੇ ਸਬਜ਼ੀ ਰੱਖ ਕੇ ਦੇ ਰਹੇ ਸਨ। ਮੈਂ ਦੋ ਪਰਸ਼ਾਦੇ ਖਾ ਕੇ ਅਤੇ ਪਾਣੀ ਪੀ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ।

ਪੇਟ ਦੀ ਪੂਰਤੀ ਕਰਨ ਤੋਂ ਬਾਅਦ ਮੈਂ ਭਗਵੇ ਵੇਸ ਵਾਲੇ ਇਕ ਸਾਧੂ ਨੂੰ ਪੁੱਛਿਆ ਕਿ ਤਪੋਬਨ ਕਿਥੇ ਹੈ? ਉਹ ਸਾਧੂ ਮੈਨੂੰ ਕਹਿਣ ਲੱਗਾ ਕਿ ਇਸ ਕੁਟੀਆ ਤੋਂ ਲੈ ਕੇ ਦੂਰ ਤਕ ਤਪੋਬਨ ਹੈ। ਮੈਂ ਚਲ ਪਿਆ। ਵੱਖ-ਵੱਖ ਛਪਰੀਆਂ ਦੀਆਂ ਕੁਟੀਆਂ ਬਣੀਆਂ ਹੋਈਆਂ ਸਨ। ਮੈਂ ਸਾਧੂਆਂ ਦੇ ਦਰਸ਼ਨ ਵੱਖ-ਵੱਖ ਕੁਟੀਆਂ ਵਿਚ ਕੀਤੇ। ਸਾਧੂ ਵੱਖ-ਵੱਖ ਪ੍ਰਾਂਤਾਂ ਦੇ ਸਨ ਅਤੇ ਵੱਖ-ਵੱਖ ਭਗਵੇ ਲਿਬਾਸਾਂ ਵਿਚ ਸਨ। ਸਭ ਹਿੰਦੀ ਸਮਝ ਲੈਂਦੇ ਸਨ। ਇਸ ਤਰ੍ਹਾਂ ਮੈਂ ਇਕ ਉਦਾਸੀ ਸਾਧੂ ਨਾਲ ਗੱਲ-ਬਾਤ ਕੀਤੀ ਤਾਂ ਪਤਾ ਚਲਿਆ ਕਿ ਉਹ ਇਕ ਕੁਟੀਆ ਵਿਚ ਰਹਿੰਦਾ ਸੀ। ਮੈਂ ਉਸ ਸਾਧੂ ਨੂੰ ਬੇਨਤੀ ਕੀਤੀ ਕਿ ਮੈਂ ਵੀ ਇਥੇ ਬੈਠ ਕੇ ਤਪ (ਸਿਮਰਨ) ਕਰਨਾ ਚਾਹੁੰਦਾ ਹਾਂ। ਉਹ ਉਦਾਸੀ ਸਾਧੂ ਕਹਿਣ ਲੱਗਾ ਕਿ ਮੈਂ ਤਾਂ ਕੱਲ ਹਰਿਦੁਆਰ ਚਲੇ ਜਾਣਾ ਹੈ। ਤੁਸੀਂ ਅੱਗੇ ਚਲੇ ਜਾਉ, ਤੁਹਾਨੂੰ ਕੋਈ ਕੁਟੀਆ ਮਿਲ ਜਾਏਗੀ। ਆਖ਼ਰ ਇਕ ਕੁਟੀਆ ਦੇ ਸਾਧੂ ਨੂੰ ਪੁੱਛਿਆ ਅਤੇ ਆਪਣੀ ਪੀੜਾ ਦਸੀ। ਉਸ ਨੇ ਦਸਿਆ ਕਿ ਕੋਨੇ ਵਿਚ ਇਕ ਕੁਟੀਆ ਖ਼ਾਲੀ ਹੈ, ਤੁਸੀਂ ਉਹ ਲੈ ਲਉ। ਉਸ ਵਿਚ ਤੁਸੀਂ ਰਹਿ ਸਕਦੇ ਹੋ।

ਦੁਪਹਿਰ ਤੋਂ ਬਾਅਦ ਕਿਸੇ ਟਰੱਸਟ ਵਲੋਂ ਇਹਨਾਂ ਛਪਰੀਆਂ ਵਿਚ ਦੋ-ਦੋ ਪਰਸ਼ਾਦੇ ਸਬਜ਼ੀ ਸਮੇਤ ਦਿੱਤੇ ਜਾਂਦੇ ਸਨ। ਮੈਂ ਤਿੰਨ ਮਹੀਨੇ ਉਥੇ ਰਿਹਾ ਅਤੇ ਵਾਹਿਗੁਰੂ ਮੰਤਰ ਦਾ ਸਿਮਰਨ ਕਰਦਾ ਰਿਹਾ। ਕਦੀ ਬਾਵਨ ਅੱਖਰੀ, ਕਦੀ ਨੌਵੇਂ ਮਹਲੇ ਦੇ ਸਲੋਕ, ਸਿਧ ਗੋਸਟਿ, ਬਾਰਹਮਾਹ, ਇਹਨਾਂ ਬਾਣੀਆਂ ਦਾ ਮੈਂ ਪਾਠ ਕਰ ਲੈਂਦਾ ਸਾਂ, ਪਰੰਤੂ ਆਂਤ੍ਰਿਕ ਪੀੜਾ ਨੇ ਮੈਨੂੰ ਉਥੇ ਵੀ ਨਾ ਰਹਿਣ ਦਿੱਤਾ।

ਮੈਂ ਉਥੋਂ ਵੀ ਚਲ ਪਿਆ ਅਤੇ ਨਾਸਿਕ ਰੇਲਵੇ ਸਟੇਸ਼ਨ 'ਤੇ ਪੁੱਜ ਗਿਆ। ਸਟੇਸ਼ਨ 'ਤੇ ਬੈਠਾ ਇਸ ਸੋਚ ਵਿਚ ਸਾਂ ਕਿ ਕਿਥੇ ਜਾਵਾਂ, ਕਿਧਰ ਜਾਵਾਂ? ਕੋਈ ਮੰਜ਼ਿਲ ਦਾ ਪਤਾ ਨਹੀਂ। ਕੋਈ ਮੁੱਦਾ ਨਹੀਂ। ਸੋਚਾਂ ਵਿਚ ਹੀ ਮੈਂ ਬੈਠਾ ਹੋਇਆ ਸਾਂ ਕਿ ਇਕ ਮਹਾਰਾਸ਼ਟ੍ਰੀਅਨ ਹਿੰਦੂ ਵੀਰ ਆਇਆ

ਅਤੇ ਮੈਨੂੰ ਕਹਿਣ ਲੱਗਾ, ਸਵਾਮੀ ਜੀ। ਪਤਾ ਨਹੀਂ ਉਸ ਨੇ ਮੈਨੂੰ ਕਿਵੇਂ ਸਵਾਮੀ ਜੀ ਕਹਿ ਕੇ ਪੁਕਾਰਿਆ। ਮੈਂ ਤਾਂ ਕੇਵਲ ਇਕ ਲੰਬਾ ਚਿੱਟਾ ਚੋਲਾ ਅਤੇ ਪਜਾਮਾ ਹੀ ਪਹਿਨਿਆ ਹੋਇਆ ਸੀ ਤੇ ਮੇਰੇ ਹੱਥ ਵਿਚ ਮਾਲਾ ਵੀ ਜ਼ਰੂਰ ਸੀ। ਉਹ ਕਹਿਣ ਲੱਗਾ ਕਿ ਸਵਾਮੀ ਜੀ, ਸਾਡੇ ਘਰ ਚਲ ਕੇ ਭੋਜਨ ਕਰੋਗੇ? ਸਵੇਰ ਦਾ ਨਿਕਲਿਆ ਹੋਇਆ ਮੈਂ ਸਟੇਸ਼ਨ 'ਤੇ ਬੈਠਾ ਹੋਇਆ ਸੀ। ਦੁਪਹਿਰ ਹੋ ਗਈ ਸੀ। ਕਿਹੜੇ ਪਾਸੇ ਜਾਵਾਂ, ਮੇਰਾ ਮਨ ਇਸ ਬਾਰੇ ਕੋਈ ਵੀ ਫ਼ੈਸਲਾ ਨਹੀਂ ਸੀ ਕਰ ਰਿਹਾ। ਦੁਪਹਿਰ ਲੰਘ ਚੁੱਕੀ ਸੀ। ਉਸ ਮਹਾਰਾਸ਼ਟ੍ਰੀਅਨ ਨੇ ਦੁਬਾਰਾ ਬੇਨਤੀ ਕੀਤੀ ਕਿ ਚਲੋ ਮਹਾਰਾਜ, ਸਾਡੇ ਘਰ ਚਲ ਕੇ ਭੋਜਨ ਕਰ ਲਵੋ।

ਨਾ ਚਾਹੁੰਦਿਆਂ ਹੋਇਆਂ ਵੀ ਪਤਾ ਨਹੀਂ ਮੈਨੂੰ ਕਿਹੜੀ ਸ਼ਕਤੀ ਨੇ ਉਸ ਬੰਦੇ ਦੇ ਨਾਲ ਜਾਣ ਲਈ ਮਜਬੂਰ ਕਰ ਦਿੱਤਾ ਅਤੇ ਮੈਂ ਉਸ ਦੇ ਨਾਲ ਉਸ ਦੇ ਘਰ ਵਲ ਤੁਰ ਪਿਆ। ਉਹਨਾਂ ਦੇ ਘਰ ਵਿਚ ਮਰਾਠੀ ਢੰਗ ਦਾ ਭੋਜਨ ਬਣਿਆ ਹੋਇਆ ਸੀ। ਕਣਕ ਵਿਚ ਵੇਸਣ ਮਿਲਾ ਕੇ ਪਰਸ਼ਾਦੇ ਬਣੇ ਹੋਏ ਸਨ। ਦਾਲ ਅਤੇ ਕਦੂ ਦੀ ਸਬਜ਼ੀ ਬਣੀ ਹੋਈ ਸੀ। ਮੈਂ ਭੋਜਨ ਕਰ ਕੇ ਉਹਨਾਂ ਦਾ ਧੰਨਵਾਦ ਕੀਤਾ ਅਤੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ। ਉਹਨਾਂ ਨੇ ਅੱਠ-ਦੱਸ ਦਿਨਾਂ ਦਾ ਨਵ-ਜਨਮਿਆ ਬੱਚਾ ਮੇਰੇ ਪਾਸ ਲਿਆਂਦਾ ਅਤੇ ਉਸ ਦਾ ਹੱਥ ਦੇਖਣ ਲਈ ਮੈਨੂੰ ਕਿਹਾ। ਨਾਲ ਹੀ ਕਿਹਾ ਕਿ ਸਵਾਮੀ ਜੀ, ਇਸ ਦਾ ਹੱਥ ਵੇਖ ਕੇ ਇਸ ਦੇ ਭਵਿਸ਼ ਬਾਰੇ ਦੱਸਣ ਦੀ ਕ੍ਰਿਪਾਲਤਾ ਕਰੋ। ਮੈਂ ਬੇਨਤੀ ਕੀਤੀ ਕਿ ਮੈਂ ਜੋਤਿਸ਼ ਬਾਰੇ ਕੁਝ ਨਹੀਂ ਜਾਣਦਾ। ਉਸ ਬੱਚੇ ਦੇ ਸਿਰ 'ਤੇ ਹੱਥ ਫੇਰ ਕੇ ਕਿਹਾ ਕਿ ਗੁਰੂ ਮਿਹਰ ਕਰਨ, ਬਖ਼ਸ਼ਿਸ਼ ਕਰਨ ਅਤੇ ਮੈਂ ਇਹ ਕਹਿ ਉਠ ਕੇ ਖੜਾ ਹੋ ਗਿਆ। ਉਸ ਹਿੰਦੂ ਵੀਰ ਨੇ ਮੇਰੇ ਪੈਰਾਂ ਵਿਚ ਢਾਈ ਰੁਪਏ ਰੱਖ ਕੇ ਮੱਥਾ ਟੇਕਿਆ। ਮੈਂ ਉਹ ਮਾਇਆ ਜੇਬ ਵਿਚ ਪਾ ਕੇ ਤੇ ਹੱਥ ਜੋੜ ਕੇ ਉਥੋਂ ਚਲ ਪਿਆ।

## ਝਾਂਸੀ ਦੇ ਇਕ ਗੁਰਦੁਆਰੇ ਵਿਚ ਕਥਾ ਕਰਨ ਦੀ ਸ਼ੁਰੂਆਤ

ਸਟੇਸ਼ਨ 'ਤੇ ਆ ਕੇ ਮੈਂ ਟਰੇਨ ਵਿਚ ਵਿਦਾਊਟ ਟਿਕਟ ਬੈਠ ਗਿਆ। ਇਹ ਟਰੇਨ ਝਾਂਸੀ ਵਲ ਜਾ ਰਹੀ ਸੀ। ਮੈਂ ਝਾਂਸੀ ਸਟੇਸ਼ਨ 'ਤੇ ਉਤਰਿਆ। ਉਥੋਂ ਚਲ ਕੇ ਮੈਂ ਇਕ ਐਸੇ ਗੁਰਦਵਾਰੇ ਪਹੁੰਚਿਆ ਜੋ ਗੁਜਰਾਤ ਤੋਂ ਆਏ ਇਕ ਹਿੰਦੂ ਵੀਰ ਨੇ ਬਣਾਇਆ ਸੀ। ਉਸ ਨੂੰ ਸਾਰੇ 'ਲਾਲਾ ਜੀ' ਕਹਿ ਕੇ ਬੁਲਾਉਂਦੇ ਸਨ। ਮੁਸਾਫ਼ਰਾਂ ਦੇ ਰਹਿਣ ਲਈ ਧਰਮਸਾਲਾ ਵੀ ਉਸ ਲਾਲਾ ਜੀ ਨੇ ਬਣਵਾਈ ਹੋਈ ਸੀ। ਮੈਨੂੰ ਉਥੇ ਇਕ ਕਮਰਾ ਮਿਲ ਗਿਆ।

ਦਿਨ ਭਰ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਬੈਠ ਕੇ ਪਾਠ ਕਰਦਾ ਰਿਹਾ ਅਤੇ ਨਾਲ ਹੀ ਇਹ ਸੋਚ ਚਲ ਰਹੀ ਸੀ ਕਿ ਮੈਂ ਕਿੱਥੇ ਜਾਵਾਂ? ਕਿਹੜੇ ਪਾਸੇ ਜਾਵਾਂ ? ਗੁਰਦੁਆਰੇ ਵਿਚ ਗ੍ਰੰਥੀ ਦੀ ਸੇਵਾ ਇਕ ਮਾਤਾ ਜੀ ਨਿਭਾਉਂਦੇ ਸਨ। ਮੈਂ ਉਹਨਾਂ ਨੂੰ ਮਿਲਿਆ ਤੇ ਬੇਨਤੀ ਕੀਤੀ ਕਿ ਮੈਂ ਕਥਾ ਕਰ ਸਕਦਾ ਹਾਂ। ਕੀ ਮੈਨੂੰ ਕਥਾ ਕਰਨ ਲਈ ਕੁਝ ਸਮਾਂ ਦਿਉਗੇ? ਮਾਤਾ ਜੀ ਮੇਰੇ ਮੂੰਹ ਵੱਲ ਬੜੀ ਹੈਰਾਨੀ ਨਾਲ ਵੇਖਣ ਲੱਗ ਪਏ। ਮੇਰੀ ਛੋਟੀ ਉਮਰ ਸੀ ਅਤੇ ਹਾਲਾਂ ਮੁੱਛ ਫੁੱਟ ਰਹੀ ਸੀ। ਮੈਨੂੰ ਹੈਰਾਨੀ ਨਾਲ ਪੁੱਛਣ ਲੱਗੇ ਕਿ ਕਾਕਾ, ਤੂੰ ਕਿਥੋਂ ਪੜ੍ਹਿਆ ਹੈ? ਮੈਂ ਕਿਹਾ ਕਿ ਮੈਂ ਪੜ੍ਹਿਆ ਤਾਂ ਕਿਧਰੋਂ ਵੀ ਨਹੀਂ। ਮੈਂ ਕੇਵਲ ਸਟੱਡੀ ਹੀ ਕੀਤੀ ਹੈ। ਗ੍ਰੰਥ ਕਾਫ਼ੀ ਪੜ੍ਹਦਾ ਰਿਹਾ ਹਾਂ। ਇਕ ਗੁਰਦੁਆਰੇ ਵਿਚ ਗ੍ਰੰਥੀ ਜੀ ਦੇ ਨਾਲ ਬੈਠ ਕੇ ਕੀਰਤਨ ਵੀ ਕਰਦਾ ਰਿਹਾ ਹਾਂ ਅਤੇ ਕੁਝ ਮੇਰੇ ਨਿੱਜੀ ਅਨੁਭਵ ਵੀ ਹਨ। ਜੇਕਰ ਤੁਸੀਂ ਮੈਨੂੰ ਕਥਾ ਕਰਨ ਲਈ ਸਮਾਂ ਦਿਉ ਤਾਂ ਮੈਂ ਕਥਾ ਵੀ ਕਰ ਸਕਦਾ ਹਾਂ।

ਗੁਰਦੁਆਰਾ ਸਾਹਿਬ ਵਿਚ ਸਵੇਰੇ ਨਿਤਨੇਮ ਦੇ ਪਾਠ ਤੋਂ ਛੁੱਟ ਸੁਖਮਨੀ ਸਾਹਿਬ ਦਾ ਪਾਠ ਵੀ ਹੁੰਦਾ ਸੀ। ਪਾਠ ਤੋਂ ਬਾਅਦ ਅਰਦਾਸ ਹੋ ਕੇ ਕੜਾਹ ਪ੍ਰਸਾਦਿ ਵੰਡਿਆ ਜਾਂਦਾ ਸੀ ਤੇ ਸਮਾਪਤੀ ਜੋ ਜਾਂਦੀ ਸੀ। ਲਾਲਾ ਜੀ ਆਏ ਤਾਂ ਮਾਤਾ ਜੀ ਨੇ ਉਹਨਾਂ ਨੂੰ ਕਿਹਾ ਕਿ ਇਹ ਕਾਕਾ ਕਥਾ ਕਰਨ ਲਈ ਸਮਾਂ ਮੰਗ ਰਿਹਾ ਹੈ। ਲਾਲਾ ਜੀ ਮੇਰੇ ਵਲ ਵੇਖ ਕੇ ਕਹਿਣ ਲੱਗੇ— ਕੀ ਕਥਾ ਕਰੋਗੇ? ਮੈਂ ਕਿਹਾ ਕਿ ਕਥਾ ਤਾਂ ਆਕਲ ਪੁਰਖ ਦੀ ਹੀ ਹੁੰਦੀ ਹੈ। ਬਾਕੀ ਜੋ ਵੀ ਗੁਰੂ ਮੇਰੇ ਪਾਸੋਂ ਕਰਵਾਏਗਾ, ਮੈਂ ਕਰ ਲਵਾਂਗਾ। ਲਾਲਾ ਜੀ ਕਹਿਣ ਲੱਗੇ ਕਿ ਠੀਕ ਹੈ, ਪਾਠ ਦੀ ਸਮਾਪਤੀ ਤੋਂ ਬਾਅਦ ਪੰਜ ਮਿੰਟ

ਲਈ ਤੂੰ ਕੱਥਾ ਕਰ ਲਈਂ, ਜ਼ਿਆਦਾ ਸਮਾਂ ਨਹੀਂ ਲਾਉਣਾ।

ਮੈਂ ਸਟੇਜ 'ਤੇ ਬੈਠ ਕੇ ਪਹਿਲੀ ਵਾਰ ਕਥਾ ਦਾ ਅਰੰਭ ਕੀਤਾ। ਪੰਜ ਮਿੰਟ ਮੈਂ ਬੋਲਿਆ। ਬਾਅਦ ਵਿਚ ਲਾਲਾ ਜੀ ਮੈਨੂੰ ਕਹਿਣ ਲੱਗੇ ਕਿ ਕੁਝ ਦਿਨ ਹੋਰ ਰਹਿਣਾ ਹਈ ? ਮੈਂ ਖ਼ੁਸ਼ੀ ਨਾਲ ਕਿਹਾ ਕਿ ਜੇਕਰ ਤੁਸੀਂ ਕਥਾ ਕਰਨ ਲਈ ਸਮਾਂ ਦਿਉਗੇ ਤਾਂ ਮੈਂ ਕੁਝ ਦਿਨ ਹੋਰ ਰਹਿ ਲਵਾਂਗਾ। ਲਾਲਾ ਜੀ ਕਹਿਣ ਲੱਗੇ ਕਿ ਜਿੰਨੇ ਦਿਨ ਤੇਰੀ ਮੌਜ ਹੈ, ਤੂੰ ਰਹਿ ਸਕਦਾ ਹੈਂ, ਪਰੰਤੂ ਘੱਟ ਤੋਂ ਘੱਟ ਪੰਦਰਾਂ ਦਿਨ ਤਾਂ ਜ਼ਰੂਰ ਕਥਾ ਕਰ ਲੈ।

ਮੈਂ ਰੋਜ਼ਾਨਾ ਅੱਧਾ ਘੰਟਾ ਕਥਾ ਕਰਨ ਲੱਗ ਪਿਆ। ਸੰਗਤਾਂ ਵਲੋਂ ਅਸੀਸਾਂ ਤਾਂ ਮਿਲਦੀਆਂ ਸਨ, ਖ਼ੁਸ਼ੀਆਂ ਤਾਂ ਮਿਲਦੀਆਂ ਸਨ, ਪਰੰਤੂ ਉਹਨਾਂ ਦਿਨਾਂ ਵਿਚ ਕਿਸੇ ਕਥਾਕਾਰ ਨੂੰ ਸਟੇਜ ਉੱਤੇ ਮਾਇਆ ਦੇਣ ਦਾ ਰਵਾਜ ਬਿਲਕੁਲ ਨਹੀਂ ਸੀ। ਮੇਰੇ ਕੋਲ ਜਿਹੜੀ ਮਾਇਆ ਸੀ, ਰੋਜ਼ਾਨਾ ਦੀਆਂ ਲੋੜਾਂ ਵਿਚ ਖ਼ਰਚ ਹੋ ਗਈ ਸੀ ਅਤੇ ਮੇਰਾ ਖੀਸਾ ਖ਼ਾਲੀ ਸੀ। ਕੱਪੜੇ ਵੀ ਮੈਲੇ ਹੋ ਗਏ ਸਨ। ਕੱਪੜੇ ਧੋਣ ਲਈ ਸਾਬਣ ਲਈ ਪੈਸੇ ਮੈਨੂੰ ਮਾਤਾ ਜੀ ਨੇ ਹੀ ਦਿੱਤੇ।

ਪੰਦਰਾਂ ਦਿਨਾਂ ਤੋਂ ਬਾਅਦ ਕਥਾ ਦੀ ਸਮਾਪਤੀ ਹੋਈ ਤਾਂ ਨਾ ਤਾਂ ਸਟੇਜ ਤੋਂ ਹੀ ਕੁਝ ਮਾਇਆ ਮਿਲੀ ਅਤੇ ਨਾ ਹੀ ਲਾਲਾ ਜੀ ਨੇ ਵਿਦਾਇਗੀ ਸਮੇਂ ਕੁਝ ਮਾਇਆ ਭੇਟ ਕੀਤੀ। ਮੈਂ ਇਸ ਸਭ ਕੁਝ ਨੂੰ ਸਤਿਗੁਰੂ ਵਲੋਂ ਇਕ ਪਰਖ ਹੀ ਸਮਝਿਆ। ਭਾਵੇਂ ਅਜੇ ਤੱਕ ਮੇਰਾ ਇਹ ਪ੍ਰੋਫ਼ੈਸ਼ਨ ਨਹੀਂ ਸੀ, ਕੇਵਲ ਸ਼ੌਕੀਆ ਤੌਰ 'ਤੇ ਇਕ ਕਥਾ ਦੀ ਸ਼ੁਰੂਆਤ ਸੀ, ਜਿਸ ਨੂੰ ਮੈਂ ਆਪਣੇ ਲਈ ਇਕ ਚਾਨਸ ਦੇ ਤੌਰ 'ਤੇ ਸਮਝਿਆ ਤੇ ਅਕਾਲ ਪੁਰਖ ਦਾ ਸ਼ੁਕਰਾਨਾ ਕਰਕੇ ਆਪਣਾ ਸਾਮਾਨ ਸਮੇਟਣ ਲੱਗਾ।

ਸਾਮਾਨ ਸਮੇਟਣ ਤੋਂ ਬਾਅਦ ਮੈਂ ਸੋਚਣ ਲੱਗਾ ਕਿ ਹੁਣ ਮੈਂ ਕਿਧਰ ਨੂੰ ਜਾਵਾਂ ? ਮੈਨੂੰ ਬਿਲਕੁਲ ਸਮਝ ਨਹੀਂ ਸੀ ਆ ਰਹੀ। ਜੇਬ ਵਿਚ ਇਕ ਪੈਸਾ ਵੀ ਨਹੀਂ ਸੀ। ਗੁਰਦੁਆਰੇ ਦੇ ਲੰਗਰ ਵਿਚੋਂ ਪਰਸ਼ਾਦਾ ਛੱਕ ਲੈਂਦਾ ਸਾਂ। ਸਵੇਰੇ ਸ਼ਾਮ ਮਾਂਹ ਛੋਲਿਆਂ ਦੀ ਦਾਲ ਬਣਦੀ ਸੀ ਤੇ ਪ੍ਰਸ਼ਾਦੇ ਪੱਕਦੇ ਸਨ। ਇੰਝ ਲੰਗਰ ਆਏ ਗਏ ਲੋੜਵੰਦ ਸਾਧੂ ਜਾਂ ਆਮ ਮੁਸਾਫ਼ਰਾਂ ਨੂੰ ਮਿਲਦਾ ਸੀ। ਮੈਂ ਵੀ ਉਥੋਂ ਹੀ ਖਾ ਲੈਂਦਾ ਸਾਂ। ਪਰਸ਼ਾਦਾ ਛੱਕ ਕੇ ਜਦੋਂ ਮੈਂ ਉਠਿਆ ਤਾਂ ਮਾਤਾ ਜੀ ਕਹਿਣ ਲੱਗੇ ਕਿ ਮੈਨੂੰ ਲੱਗਦਾ ਹੈ ਕਿ ਤੇਰੀ ਜੇਬ ਖ਼ਾਲੀ ਹੈ। ਮੈਂ ਕਿਹਾ, ਹਾਂ ਮਾਤਾ ਜੀ, ਤੁਹਾਡਾ ਅਨੁਮਾਨ ਠੀਕ ਹੈ। ਉਸ ਨੇ ਸਵਾ ਰੁਪਇਆ ਮੈਨੂੰ ਦੇ ਕੇ ਆਖਿਆ—ਬੇਟਾ! ਮੇਰੇ ਕੋਲ ਇਹੋ ਕੁਝ

ਹੈ। ਰਾਹ ਵਿਚ ਲੋੜ ਪੈਣ 'ਤੇ ਖ਼ਰਚ ਲਈਂ।

ਮੈਂ ਮਾਤਾ ਜੀ ਦਾ ਧੰਨਵਾਦ ਕੀਤਾ ਅਤੇ ਸਾਮਾਨ ਚੁੱਕ ਕੇ ਉਥੋਂ ਚਲ ਪਿਆ। ਸਟੇਸ਼ਨ 'ਤੇ ਆ ਕੇ ਟਰੇਨ ਫੜੀ ਤੇ ਬੀਨੇ ਪੁੱਜ ਗਿਆ। ਗੁਰਦੁਆਰੇ ਪਹੁੰਚਿਆ ਤੇ ਨਮਸਕਾਰ ਕੀਤੀ। ਇਸ ਗੁਰਦੁਆਰੇ ਵਿਚ ਵੀ ਮੈਂ ਚਾਰ-ਪੰਜ ਦਿਨ ਕਥਾ ਕੀਤੀ। ਇਥੇ ਮੈਨੂੰ ਦੋ ਦਮੜੇ ਮਿਲੇ ਜੋ ਇਕ ਸੱਜਣ ਨੇ ਦਿੱਤੇ। ਉਥੋਂ ਮੈਂ ਟਰੇਨ ਪਕੜੀ ਤੇ ਕਟਨੀ ਪਹੁੰਚਿਆ। ਫਿਰ ਬਿਲਾਸਪੁਰ, ਰਾਏਪੁਰ ਹੁੰਦਾ ਹੋਇਆ ਮੇਰੀ ਤਕਦੀਰ ਮੈਨੂੰ ਸੰਬਲਪੁਰ (ਉੜੀਸਾ) ਵਿਚ ਲੈ ਗਈ। ਇਥੇ ਵੀ ਗੁਰਦੁਆਰੇ ਵਿਚ ਕਥਾ ਕਰਨ 'ਤੇ ਸੰਗਤਾਂ ਨੇ ਕੁਝ ਮਾਇਆ ਦਿੱਤੀ। ਗੁਰਬਾਣੀ ਦਾ ਫ਼ੁਰਮਾਨ ਹੈ-

*ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥*
*ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥*

*(ਅੰਗ ੬੫੩)*

*ਮੋ ਕਉ ਕੋਈ ਨ ਜਾਨਤ ਕਹੀਅਤ ਦਾਸੁ ਤੁਮਾਰਾ॥*

*(ਅੰਗ ੧੦੦੫)*

## ਬੁਰਲੇ ਤੋਂ ਲੰਬੇ ਸਮੇਂ ਲਈ ਕਥਾ ਦੀ ਸ਼ੁਰੂਆਤ

ਸੰਬਲਪੁਰ (ਉੜੀਸਾ) ਤੋਂ ਲਗਪਗ 9 ਮੀਲ ਦੀ ਦੂਰੀ 'ਤੇ ਇਕ ਕਸਬਾ ਹੈ ਬੁਰਲਾ, ਜਿਥੇ ਹੀਰਾ ਕੁੰਡ ਡੈਮ ਬਣ ਰਿਹਾ ਸੀ। ਮੈਂ ਉਥੇ ਪੁੱਜ ਗਿਆ। ਦੂਜੇ ਦਿਨ ਹੀ ਗੁਰਦੁਆਰੇ ਮੈਂ ਕਥਾ ਅਰੰਭ ਕਰ ਦਿੱਤੀ। ਸੰਗਤਾਂ ਨੇ ਇਕ ਸੁਰ ਹੋ ਕੇ ਕਿਹਾ ਕਿ ਤੁਸੀਂ ਇਥੇ ਹੀ ਰਹਿਕੇ ਸੰਗਤ ਨੂੰ ਲੰਬੇ ਸਮੇਂ ਲਈ ਕਥਾ ਰਾਹੀਂ ਗੁਰੂ ਦੇ ਚਰਨਾਂ ਨਾਲ ਜੋੜੋ। ਇਹ ਮੇਰਾ ਪਹਿਲਾ ਮੌਕਾ ਸੀ ਕਿ ਸੰਗਤ ਨੇ ਕਾਫ਼ੀ ਸਮੇਂ ਲਈ ਕਥਾ ਕਰਨ ਲਈ ਜ਼ੋਰ ਦਿੱਤਾ। ਮੈਂ ਉਥੇ ਲਗਪਗ 10 ਮਹੀਨੇ ਰਿਹਾ ਅਤੇ ਲਗਾਤਾਰ ਕਥਾ ਕੀਤੀ। ਉਥੇ ਰਹਿੰਦਿਆਂ ਮੈਂ ਮਹਾਰਾਜ ਦੀ ਬਾਣੀ ਦੀ ਕਾਫ਼ੀ ਸਟੱਡੀ ਕੀਤੀ। ਨੇੜੇ ਹੀ ਮਹਾਂ ਨਦੀ ਦਰਿਆ ਵਗਦਾ ਸੀ। ਸਾਹਮਣੇ ਪਹਾੜੀਆਂ ਵੀ ਸਨ।

ਮੈਂ ਸਵੇਰੇ ਅੱਠ ਵਜੇਂ ਕਥਾ ਤੋਂ ਵਿਹਲਾ ਹੋ ਕੇ ਅੱਧਾ ਘੰਟਾ ਆਰਾਮ ਕਰ ਲੈਂਦਾ ਸਾਂ, ਕਿਉਂਕਿ ਅੰਮ੍ਰਿਤ ਵੇਲੇ ਦਾ ਜਾਗਿਆ ਹੁੰਦਾ ਸਾਂ। 9 ਵਜੇ ਦੇ ਕਰੀਬ ਇਕ ਸਿੰਧੀ ਵੀਰ, ਲੋਕ ਨਾਥ, ਮੱਥਾ ਟੇਕਣ ਗੁਰਦੁਆਰੇ ਆਉਂਦਾ ਸੀ ਤੇ ਨਾਲ ਹੀ ਘਰੋਂ ਦੋ ਪਰਸ਼ਾਦਿਆਂ ਉੱਤੇ ਸਬਜ਼ੀ ਪਾ ਕੇ ਲੈ ਆਉਂਦਾ ਸੀ। ਇਹ ਉਸ ਦਾ ਰੋਜ਼ ਦਾ ਨੇਮ ਸੀ। ਮੈਂ ਉਹੀ ਦੋ ਪਰਸ਼ਾਦੇ ਲੈ ਕੇ ਸਾਹਮਣੇ ਪਹਾੜੀ 'ਤੇ ਚਲਿਆ ਜਾਂਦਾ ਸਾਂ। ਪਹਾੜੀ ਉੱਤੇ ਚੜ੍ਹਨ ਲਈ ਮੈਨੂੰ ਘੰਟਾ ਕੁ ਲੱਗ ਜਾਂਦਾ ਸੀ। ਦਿਨ ਭਰ ਮੈਂ ਪਹਾੜੀ ਉੱਤੇ ਬੈਠੇ ਰਹਿਣਾ ਤੇ ਪ੍ਰਭੂ ਅੱਗੇ ਜੋਦੜੀ ਕਰਨੀ। ਕਦੀ ਵਾਹਿਗੁਰੂ-ਮੰਤਰ ਜਪਣਾ ਤੇ ਕਦੀ ਕਦੀ ਹਿਰਦਾ ਵਿਆਕੁਲ ਹੋ ਕੇ ਸੋਗ ਨਾਲ ਭਰ ਜਾਣਾ। ਸ਼ਾਮ ਨੂੰ ਮੈਂ ਵਾਪਸ ਆ ਜਾਂਦਾ ਸਾਂ ਅਤੇ ਅੱਧਾ ਘੰਟਾ ਗੁਰਦੁਆਰੇ ਕਥਾ ਕਰ ਲੈਂਦਾ ਸਾਂ। ਹਿੰਦੂ ਵੀਰ ਵੀ ਕਥਾ ਸੁਣਨ ਆਉਣੇ ਸ਼ੁਰੂ ਹੋ ਗਏ। ਕਥਾ ਸੁਣਦੇ ਅਤੇ ਮੈਨੂੰ ਬੜਾ ਪਿਆਰ ਤੇ ਸਤਿਕਾਰ ਕਰਨ ਲੱਗ ਪਏ।

ਲਗਪਗ 9 ਮਹੀਨਿਆਂ ਤੋਂ ਉਪਰ ਹੋ ਗਏ ਸਨ ਮੈਨੂੰ ਉਥੇ ਕਥਾ ਕਰਦਿਆਂ । ਇਕ ਬਜ਼ੁਰਗ ਸਿੰਘ ਨੇ ਆਲੇ-ਦੁਆਲੇ ਇਹ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਇਹ ਨੌਜਵਾਨ ਮੁੰਡਾ ਹੈ। ਇਸ ਦਾ ਤੁਸੀਂ ਇਤਨਾ ਸਨਮਾਨ ਕਰਦੇ ਹੋ ਤੇ ਮਾਇਆ ਵੀ ਕਿੰਨੀ ਦਿੰਦੇ ਹੋ। ਇਸ ਦਾ ਕੀ ਭਰੋਸਾ ਹੈ? ਇਹ ਕਿਥੋਂ ਆਇਆ ਹੈ? ਇਸ ਦੇ ਮਾਂ ਬਾਪ ਕੌਣ ਹਨ ? ਇਹ ਕਿਥੋਂ ਦਾ ਰਹਿਣ ਵਾਲਾ ਹੈ? ਕੀ ਤੁਸਾਂ ਕਦੀ ਪੁੱਛ ਪੜਤਾਲ ਕੀਤੀ ਹੈ? ਉਸ ਨੇ ਇਸ ਤਰ੍ਹਾਂ ਦਾ ਵਾਤਾਵਰਣ ਬਣਾਇਆ, ਜਿਵੇਂ ਇਥੇ ਮੇਰਾ

ਰਹਿਣਾ ਇਕ ਬਹੁਤ ਵੱਡਾ ਗੁਨਾਹ ਹੈ। ਇਹ ਕਹਿ ਕੇ ਮੇਰੀ ਨਿੰਦਿਆ ਕਰਨ ਲੱਗਾ ਕਿ ਮੈਂ ਬਹੁਤ ਗ਼ਲਤੀਆਂ ਕਰਦਾ ਹਾਂ। ਇਸ ਤਰ੍ਹਾਂ ਦੀ ਨਿੰਦਿਆ ਕਰ ਕੇ ਦੋ ਚਾਰ ਸੱਜਣਾਂ ਨੂੰ ਪ੍ਰਭਾਵਤ ਕਰ ਲਿਆ ਅਤੇ ਉਹਨਾਂ ਦੇ ਹਿਰਦੇ ਮੇਰੇ ਪ੍ਰਤੀ ਮੈਲੇ ਹੋ ਗਏ।

ਉਹ ਸੱਜਣ ਇਹ ਵੀ ਕਹਿਣ ਲੱਗ ਪਿਆ ਕਿ ਇਸ ਦੇ ਕੋਲ ਮੁਸ਼ਟੰਡੇ ਵੀ ਆਉਂਦੇ ਹਨ। ਖਾਂਦੇ, ਪੀਂਦੇ ਤੇ ਖਰਮਸਤੀਆਂ ਕਰਦੇ ਹਨ। ਮੈਂ ਕਿਉਂਕਿ ਆਏ ਗਏ ਬਿਹੰਗਮ ਸਾਧੂਆਂ ਦੀ ਸੇਵਾ ਕਰਦਾ ਸਾਂ ਤੇ ਉਹਨਾਂ ਨੂੰ ਰਹਿਣ ਲਈ ਥਾਂ ਵੀ ਦਿੰਦਾ ਸਾਂ। ਆਈ ਮਾਇਆ ਵਿਚੋਂ ਮੈਂ ਉਹਨਾਂ ਦੀਆਂ ਲੋੜਾਂ ਵੀ ਪੂਰੀਆਂ ਕਰਦਾ ਸਾਂ। ਇਕ ਦਿਨ ਤਾਂ ਉਸ ਨੇ ਹੱਦ ਹੀ ਕਰ ਦਿੱਤੀ। ਮੇਰੇ ਮੂੰਹ 'ਤੇ ਹੀ ਆ ਕੇ ਮੈਨੂੰ ਕਹਿ ਦਿੱਤਾ ਕਿ ਗਿਆਨੀ ਜੀ, ਤੁਸੀਂ ਕੌਣ ਹੋ ਤੇ ਕਿੱਥੋਂ ਆਏ ਹੋ ? ਮੈਂ ਹੱਥ ਜੋੜ ਕੇ ਕਿਹਾ ਕਿ ਮੈਂ ਜਾਣਾ ਕਿੱਥੇ ਹੈ, ਇਹ ਮੈਂ ਤੈਨੂੰ ਦਸ ਦਿੰਦਾ ਹਾਂ ਕਿ ਕੱਲ ਮੈਂ ਪਟਨਾ ਸਾਹਿਬ ਜਾਣਾ ਹੈ। ਗੁਰਬਾਣੀ ਵਿਚ ਇਹੋ ਜਿਹੇ ਨਿੰਦਕਾਂ ਬਾਰੇ ਫ਼ੁਰਮਾਨ ਹੈ:-

*ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ॥*
*ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ॥੫॥*
*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*
*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥੬॥*

*(ਅੰਗ ੭੫੫)*

*ਜਨ ਕਬੀਰ ਕਉ ਨਿੰਦਾ ਸਾਰੁ॥*
*ਨਿੰਦਕੁ ਡੂਬਾ ਹਮ ਉਤਰੇ ਪਾਰਿ॥*

*(ਅੰਗ ੩੩੯)*

*ਆਪਿ ਨ ਦੇਹਿ ਚੁਰੂ ਭਰਿ ਪਾਨੀ॥*
*ਤਿਹ ਨਿੰਦਹਿ ਜਿਹ ਗੰਗਾ ਆਨੀ॥*

*(ਅੰਗ ੩੩੨)*

ਖ਼ੈਰ! ਉਸ ਨਿੰਦਕ ਨੇ ਜਿਥੇ ਕੁਝ ਕੁ ਸੱਜਣਾਂ ਨੂੰ ਆਪਣੇ ਮਗਰ ਲਾਇਆ ਸੀ, ਉਥੇ ਮੇਰੇ ਉਪਰ ਵੀ ਆਪਣੇ ਨਿੰਦਕਪੁਣੇ ਅਤੇ ਹੱਠ-ਧਰਮੀ ਦਾ ਖੁਲ੍ਹੇ ਸ਼ਬਦਾਂ ਵਿਚ ਅਤੇ ਬੜੀ ਢੀਠਤਾਈ ਨਾਲ ਨਜ਼ਲਾ ਝਾੜ ਦਿੱਤਾ।

ਮੈਂ ਆਪਣਾ ਸਾਮਾਨ ਸਮੇਟਿਆ। ਸਵੇਰੇ ਭੋਗ ਤੋਂ ਬਾਅਦ ਮੈਂ ਸੰਗਤ ਨੂੰ ਹੱਥ ਜੋੜੇ ਅਤੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਅਤੇ ਪਟਨਾ

ਸਾਹਿਬ ਪਹੁੰਚ ਗਿਆ। ਉਥੇ ਮੈਂ ਇਕ ਹਫ਼ਤੇ ਦੇ ਲਗਪਗ ਟਿਕਿਆ ਅਤੇ ਬਹੁਤ ਹੀ ਅਨੰਦ ਆਇਆ। ਮੈਂ ਮੈਨੇਜਰ ਸਾਹਿਬ ਨੂੰ ਮਿਲ ਕੇ ਬੇਨਤੀ ਕੀਤੀ ਕਿ ਜੇਕਰ ਦਾਸ ਨੂੰ ਸਮਾਂ ਬਖ਼ਸ਼ੋ ਤਾਂ ਮੈਂ ਮਾੜੀ ਮੋਟੀ ਕਥਾ ਕਰ ਸਕਦਾ ਹਾਂ।

ਮੈਨੂੰ ਸਮਾਂ ਤਾਂ ਮਿਲ ਗਿਆ ਅਤੇ ਤਿੰਨ ਦਿਨ ਕਥਾ ਵੀ ਕੀਤੀ, ਪਰੰਤੂ ਉਥੇ ਪਹਿਲਾਂ ਜੋ ਰੋਜ਼ਾਨਾ ਕਥਾ ਕਰਨ ਵਾਲਾ ਬਜ਼ੁਰਗ ਸੀ, ਉਹ ਮੁਲਾਜ਼ਮ ਸੀ। ਉਸ ਨੂੰ ਮੇਰੀ ਕਥਾ ਕਰਨੀ ਹਜ਼ਮ ਨਾ ਹੋਈ ਅਤੇ ਮੇਰੇ ਨਾਲ ਔਖਾ ਹੋ ਕੇ ਬੋਲਿਆ। ਭਾਵੇਂ ਮੈਂ ਇਸ ਤਰ੍ਹਾਂ ਦੀ ਈਰਖਾ ਗੁਰੂ ਨਾਨਕ ਦਰਬਾਰ ਮੁੰਬਈ ਵਿਖੇ ਗੁਣੀ ਗਿਆਨੀਆਂ ਦੀ ਆਪਸ ਵਿਚ ਵੇਖ ਚੁੱਕਾ ਸਾਂ, ਪਰੰਤੂ ਅੱਜ ਆਪਣੇ ਨਾਲ ਇਤਨੀ ਈਰਖਾ ਵੇਖ ਕੇ ਮਨ ਬੜਾ ਦੁਖੀ ਹੋਇਆ। ਇਕ ਬਜ਼ੁਰਗ ਜੋ ਮੇਰੇ ਦਾਦਾ ਜੀ ਦੇ ਸਮਾਨ ਸੀ, ਮੇਰੇ ਨਾਲ ਇਤਨੀ ਈਰਖਾ ਕਰੇਗਾ, ਇਤਨਾ ਔਖਾ ਹੋਵੇਗਾ, ਇਹ ਮੇਰੀ ਸੋਚ ਤੋਂ ਬਾਹਰ ਦੀ ਗੱਲ ਸੀ। ਗੁਰਬਾਣੀ ਦਾ ਫ਼ੁਰਮਾਨ ਹੈ :-

***ਲੋਕੁ ਅਵਗਣਾ ਕੀ ਬੰਨ੍ਹੈ ਗੰਠੜੀ ਗੁਣ ਨ ਵਿਹਾਝੈ ਕੋਇ॥***
***ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ॥***

*(ਅੰਗ ੧੦੯੨)*



***ਕਹੁ ਕਬੀਰ ਛੂਛਾ ਘਟੁ ਬੋਲੈ॥***
***ਭਰਿਆ ਹੋਇ ਸੁ ਕਬਹੁ ਨ ਡੋਲੈ॥***

*(ਅੰਗ ੮੭੦)*

ਖ਼ੈਰ! ਇਕ ਹਫ਼ਤਾ ਕਿਵੇਂ ਵੀ ਕਰਕੇ ਮੈਂ ਉਥੇ ਕਥਾ ਕੀਤੀ ਅਤੇ ਉਥੋਂ ਰਾਂਚੀ ਚਲਾ ਗਿਆ।

## ਬਨਾਰਸ ਇਕ ਨਿਰਮਲੇ ਬਾਬਾ ਜੀ ਨਾਲ ਭੇਂਟ

ਉਥੋਂ ਮੈਂ ਸਿਧਾ ਬਨਾਰਸ ਪਹੁੰਚ ਗਿਆ। ਉਥੇ ਇਕ ਨਿਰਮਲੇ ਵਿਦਵਾਨ ਬਾਬਾ ਬਲਵੰਤ ਸਿੰਘ ਜੀ ਨਿਰਮਲੇ (ਨਿਰਮਲ ਅਖਾੜਾ) ਕਨਖਲ, ਹਰਿਦੁਆਰ ਤੋਂ ਆਏ ਹੋਏ ਸਨ ਅਤੇ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਸਨ। ਮੈਂ ਉਹਨਾਂ ਨੂੰ ਬੇਨਤੀ ਕੀਤੀ ਕਿ ਬਾਬਾ ਜੀ! ਮੈਂ ਵੀ ਪੜ੍ਹਨਾ ਚਾਹੁੰਦਾ ਹਾਂ, ਕਿਰਪਾ ਕਰਕੇ ਮੈਨੂੰ ਵੀ ਪੜ੍ਹਾਉ। ਬਾਬਾ ਜੀ ਕਹਿਣ ਲੱਗੇ ਕਿ ਠੀਕ ਹੈ, ਕੁਝ ਦਿਨ ਠਹਿਰ, ਤੈਨੂੰ ਵੀ ਪਾਠ ਸ਼ੁਰੂ ਕਰਾਵਾਂਗੇ।

ਬਾਬਾ ਜੀ ਦੋ ਤਿੰਨ ਦਿਨਾਂ ਤੋਂ ਬਾਅਦ ਮੈਨੂੰ ਕਹਿਣ ਲੱਗੇ ਕਿ ਆ ਤੈਨੂੰ ਪੜ੍ਹਾਵਾਂ। ਮੇਰੇ ਅੱਗੇ ਪੰਜ ਗ੍ਰੰਥੀ ਖੋਲ੍ਹ ਕੇ ਰੱਖ ਦਿੱਤੀ ਤੇ ਕਹਿਣ ਲੱਗੇ ਕਿ ਤੈਨੂੰ ਅੱਜ ਜਪੁ ਜੀ ਸਾਹਿਬ ਤੋਂ ਪਾਠ ਸ਼ੁਰੂ ਕਰਦੇ ਹਾਂ। ਮੈਂ ਕਿਹਾ ਕਿ ਬਾਬਾ ਜੀ! ਜਪੁ ਜੀ ਸਾਹਿਬ ਦਾ ਪਾਠ ਮੈਨੂੰ ਕੰਠ ਹੈ। ਚੰਗਾ ਫਿਰ ਜਾਪੁ ਸਾਹਿਬ ਸ਼ੁਰੂ ਕਰਾਉਂਦੇ ਹਾਂ। ਮੈਂ ਕਿਹਾ, ਇਹ ਪਾਠ ਵੀ ਮੈਨੂੰ ਜ਼ਬਾਨੀ ਕੰਠ ਹੈ। ਇਹ ਸੁਣ ਕੇ ਬਾਬਾ ਜੀ ਕਹਿਣ ਲੱਗੇ ਕਿ ਠੀਕ ਹੈ। ਤੂੰ ਪਾਠ ਕਰ ਲੈਂਦਾ ਹੈਂ, ਤਾਂ ਕੱਲ ਤੈਨੂੰ ਅਸੀਂ ਗੁਰੂ ਗ੍ਰੰਥ ਸਾਹਿਬ ਦੀ ਚਰਨੀਂ ਲਾਵਾਂਗੇ। ਮੈਂ ਕਿਹਾ, ਬਾਬਾ ਜੀ! ਅਖੰਡ ਪਾਠ ਵੀ ਮੈਂ ਕਰ ਲੈਂਦਾ ਹਾਂ। ਬਾਬਾ ਜੀ ਮੈਨੂੰ ਪੁੱਛਣ ਲੱਗੇ ਕਿ ਕੀ ਤੂੰ ਫਿਰ ਅਰਥ-ਬੋਧ ਪੜ੍ਹਨੇ ਹਨ ? ਮੈਂ ਕਿਹਾ ਕਿ ਸਿਰਫ਼ ਅਰਥ-ਬੋਧ ਹੀ ਨਹੀਂ ਪੜ੍ਹਨੇ, ਸਗੋਂ ਗੁਰਬਾਣੀ ਜਿਸ ਪਰਮ-ਪ੍ਰਕਾਸ਼, ਪਰਮ-ਅਨੰਦ ਦੀ ਗੱਲ ਕਰਦੀ ਹੈ, ਉਸ ਬਾਰੇ ਵੀ ਵਾਕਫ਼ੀਅਤ ਪ੍ਰਾਪਤ ਕਰਨਾ ਚਾਹੁੰਦਾ ਹਾਂ। ਇਹ ਸਭ ਕੁਝ ਆਪ ਜੀ ਤੋਂ ਸਿਖਣਾ ਚਾਹੁੰਦਾ ਹਾਂ, ਆਪ ਤੋਂ ਜਾਣਨਾ ਚਾਹੁੰਦਾ ਹਾਂ।

ਬਾਬਾ ਜੀ ਇਹ ਸੁਣ ਕੇ ਮੱਥੇ 'ਤੇ ਹੱਥ ਮਾਰ ਕੇ, ਹੱਥ ਜੋੜ ਕੇ ਅਤੇ ਅੱਖਾਂ ਨੂੰ ਉੱਚਾ ਕਰਕੇ ਕਹਿਣ ਲੱਗੇ—ਹੇ ਪ੍ਰਭੂ! ਤੇਰੇ ਅੱਗੇ ਇਹ ਸਦਾ ਅਰਦਾਸ ਕਰਦਾ ਰਿਹਾ ਹਾਂ ਕਿ ਕੋਈ ਆਪਣੇ ਨਾਲ ਜੁੜਿਆ ਹੋਇਆ ਮਿਲਾ ਤਾਕਿ ਮੈਂ ਵੀ ਜੁੜ ਜਾਵਾਂ, ਪਰੰਤੂ ਤੁਸਾਂ ਤਾਂ ਮੈਨੂੰ ਇਕੋ ਹੋਰ ਰੋਗੀ ਮਿਲਾ ਦਿੱਤਾ ਹੈ। ਥੋੜ੍ਹਾ ਜਿਹਾ ਆਪਣੇ ਆਪ ਨੂੰ ਸੰਭਾਲ ਕੇ ਅਤੇ ਭਰੀਆਂ ਅੱਖਾਂ ਨਾਲ ਮੈਨੂੰ ਕਹਿਣ ਲੱਗੇ—ਮੇਰੇ ਬੱਚੇ! ਮੈ ਇਹ ਨਹੀਂ ਪੜ੍ਹਾ ਸਕਦਾ। ਤੂੰ ਚਾਹੇਂ ਤਾਂ ਅਰਥ-ਬੋਧ ਪੜ੍ਹ ਸਕਦਾ ਹੈਂ। ਮੈਂ ਬੜੀ ਅਧੀਨਗੀ ਨਾਲ ਕਿਹਾ, ਬਾਬਾ ਜੀ! ਠੀਕ ਹੈ, ਮੈਂ ਅਰਥ-ਬੋਧ ਹੀ ਪੜ੍ਹ ਲੈਂਦਾ ਹਾਂ। ਆਪ ਜੀ ਵਰਗੇ ਰਸਿਕ ਮਹਾਤਮਾ ਦੀ ਸੰਗਤ ਮਿਲੇ ਤਾਂ ਇਹ ਵੀ ਮੇਰੇ ਲਈ

ਬਹੁਤ ਹੀ ਪ੍ਰਭੂ ਦੀ ਕਿਰਪਾ ਹੋਵੇਗੀ।

ਇਸ ਤਰ੍ਹਾਂ ਮੈਂ ਬਾਬਾ ਜੀ ਪਾਸੋਂ ਸਹਸਕ੍ਰਿਤੀ ਸਲੋਕ, ਭੱਟਾਂ ਦੇ ਸਵੱਯੇ, ਜੈਤਸਿਰੀ ਵਾਰ, ਸਿਧ ਗੋਸਟਿ ਦੇ ਅਰਥ ਬੜੇ ਧਿਆਨ ਨਾਲ ਪੜ੍ਹੇ। ਥਾਂ-ਥਾਂ 'ਤੇ ਭਰਮਣ ਕਰਦਿਆਂ ਮੈਂ ਉਹਨਾਂ ਨਾਲ ਹੀ ਵਿਚਰਿਆ। ਕਿਧਰੇ ਮੈਂ ਪਹਿਲਾਂ ਕਥਾ ਕਰਦਾ ਸਾਂ ਤੇ ਉਹ ਬਾਅਦ ਵਿਚ ਕਰਦੇ ਸਨ। ਕਿਤੇ ਉਹ ਸਵੇਰੇ ਕਥਾ ਕਰਦੇ ਸਨ। ਕਿਤੇ ਮੈਂ ਸ਼ਾਮ ਨੂੰ ਕਥਾ ਕਰਦਾ ਸਾਂ। ਇਸ ਤਰੀਕੇ ਨਾਲ ਮੇਰਾ ਅਭਿਆਸ ਵਧਦਾ ਗਿਆ। ਇਕ ਮਹਾਨ ਦਾਰਸ਼ਨਿਕ ਅਤੇ ਗੁਰਬਾਣੀ ਦੇ ਗਿਆਤਾ ਨੂੰ ਸੁਣਨ ਦਾ ਅਵਸਰ ਮਿਲਦਾ ਰਿਹਾ। ਉਨ੍ਹਾਂ ਦੀ ਸੰਗਤ ਕਰਨ ਨਾਲ ਗੁਰੂ ਦੀ ਨੇੜਤਾ ਵੀ ਮਹਿਸੂਸ ਹੁੰਦੀ ਸੀ।

ਜ਼ਿੰਦਗੀ ਵਿਚ ਏਨਾ ਕੁਝ ਮਿਲਣ 'ਤੇ ਵੀ ਇਕ ਕਸਕ (ਪੀੜਾ) ਤੇ ਤੜਪ ਫਿਰ ਵੀ ਬਣੀ ਰਹੀ ਕਿ ਮੇਰਾ ਭਵਿਸ਼ ਕੀ ਹੈ। ਇਸ ਤੜਪ ਦੀ ਝਲਕ ਮੈਨੂੰ ਗਿਆਨੀ ਗੁਰਦਿਆਲ ਸਿੰਘ ਜੀ ਪਾਸੋਂ ਗੁਰਦੁਆਰਾ ਗੁਰੂ ਨਾਨਕ ਦਰਬਾਰ ਬੰਬਈ ਵਿਖੇ ਉਦੋਂ ਮਿਲੀ, ਜਦੋਂ ਮੈਂ ਸੁਖਮਨੀ ਸਾਹਿਬ ਦਾ ਪਾਠ ਕਰਕੇ ਗੁਰਦੁਆਰੇ ਦੇ ਬਗ਼ੀਚੇ ਵਿਚ ਅੰਮ੍ਰਿਤ ਵੇਲੇ ਹੀ ਆਣ ਬੈਠਾ। ਮੈਂ ਅੱਖਾਂ ਮੀਟ ਕੇ ਬੈਠਾ ਸਾਂ ਕਿ ਪਤਾ ਨਹੀਂ ਕਿਹੋ ਜਿਹੀ ਇਕਾਗਰਤਾ ਬਣ ਗਈ। ਕਿਵੇਂ ਪਰਮ-ਅਨੰਦ ਦੀ ਵਰਸ਼ਾ ਹੋ ਗਈ।

ਇਹੋ ਜਿਹੀ ਹਾਲਤ ਮੇਰੀ ਦੋ ਮਹੀਨੇ ਰਹੀ। ਉਸ ਸਮੇਂ ਮੈਨੂੰ ਇਉਂ ਮਹਿਸੂਸ ਹੋਇਆ ਕਿ ਸਾਰਾ ਸੰਸਾਰ ਇਕ ਖਿਡਾਉਣਾ ਹੀ ਹੈ, ਹੋਰ ਕੁਝ ਵੀ ਨਹੀਂ ਅਤੇ ਇਹ ਵੀ ਮਹਿਸੂਸ ਹੋਇਆ ਕਿ ਪਰਮ-ਰਸ, ਪਰਮ-ਅਨੰਦ ਕਿਸ ਅਵਸਥਾ ਨੂੰ ਕਹਿੰਦੇ ਹਨ। ਮਹੀਨੇ ਬਾਅਦ ਮਨ ਦੀ ਬੇਚੈਨੀ ਤੇ ਭਵਿਸ਼ ਦੀ ਚਿੰਤਾ ਦਾ ਮੁੜ ਉਜਾਗਰ ਹੋਣਾ, ਉਥੋਂ ਪ੍ਰਸਥਾਨ ਕਰਨਾ ਅਤੇ ਪਹਿਲੀ ਅਵਸਥਾ ਦਾ ਅਲੋਪ ਹੋਣਾ ਮੈਨੂੰ ਮਹਿਸੂਸ ਹੋਇਆ। ਇਸ ਅਵਸਥਾ ਦਾ ਮੁੜ ਝਲਕਾਰਾ ਮੈਨੂੰ ਬੁਰਲਾ ਪਹਾੜ 'ਤੇ ਜਾਂ ਮਹਾਂ ਨਦੀ ਦੇ ਕੰਢੇ 'ਤੇ ਕਦੀ ਕਦੀ ਨਸੀਬ ਹੁੰਦਾ ਰਿਹਾ, ਅਤੇ ਇਹ ਕਿਸੇ ਵੇਲੇ ਇਕ ਪੂਰਾ ਦਿਨ ਜਾਂ ਅੱਧਾ ਦਿਨ ਹੀ ਨਸੀਬ ਹੁੰਦਾ, ਪਰ ਇਕ ਲੰਬੀ ਰਸ-ਧਾਰਾ ਨਾ ਬਣਦਾ।

ਬਾਬਾ ਜੀ ਨਾਲ ਭਰਮਣ ਕਰਦਿਆਂ, ਵਿਚਰਦਿਆਂ ਕਨਖਲ ਪਹੁੰਚੇ ਤੇ ਉਥੋਂ ਹਰਿਦੁਆਰ ਗੰਗਾ ਤਟ 'ਤੇ ਪਹੁੰਚੇ। ਮੈਂ ਫਿਰ ਭਵਿਸ਼ ਬਾਰੇ ਸੋਚਣ ਲੱਗ ਪਿਆ ਕਿ ਮੈਂ ਅੱਗੋਂ ਕੀ ਕਰਾਂਗਾ? ਅਚਾਨਕ ਮੈਨੂੰ ਉਸ ਦਿਨ ਮਾਤਾ

ਜੀ ਦੀ ਯਾਦ ਆਈ, ਜਿਹੜੀ ਪਿਆਰ ਨਾਲ ਬਾਹਵਾਂ ਪਸਾਰ ਕੇ ਮੈਨੂੰ ਆਪਣੀ ਨਿੱਘੀ ਗਲਵਕੜੀ ਵਿਚ ਲੈ ਲੈਂਦੀ ਸੀ। ਮਾਤਾ ਜੀ ਦੀ ਯਾਦ ਆਉਂਦਿਆਂ ਭੈਣ ਦੀ ਵੀ ਯਾਦ ਆਈ, ਜਿਹੜੀ ਵੀਰਾ ਵੀਰਾ ਕਹਿ ਕੇ ਮੇਰੇ 'ਤੇ ਬੜਾ ਮਾਣ ਕਰਦੀ ਸੀ। ਉਸ ਦਿਨ ਉਹ ਪਿਤਾ ਜੀ ਜਿਹੜੇ ਮੈਨੂੰ ਮੁਸਤਕਬਿਲ ਦਾ ਸਹਾਰਾ ਸਮਝਦੇ ਸਨ, ਆਪਣੀਆਂ ਅੱਖਾਂ ਦਾ ਤਾਰਾ ਸਮਝਦੇ ਸਨ, ਉਹਨਾਂ ਦੀ ਵੀ ਬਹੁਤ ਯਾਦ ਆਈ। ਰੋਜ਼-ਰੋਜ਼ ਮੇਰੀ ਇਹ ਯਾਦ ਪ੍ਰਬਲ ਹੁੰਦੀ ਗਈ ਅਤੇ ਪਰਮਾਤਮਾ ਦੀ ਯਾਦ ਘਟਦੀ ਗਈ। ਗੁਰਬਾਣੀ ਦੇ ਪਾਠ ਦਾ ਰਸ ਵੀ ਘਟਦਾ ਗਿਆ।

ਇਕ ਦਿਨ ਮੇਰੀ ਬੇਚੈਨੀ ਨਾਲ ਭਰੀ ਦਸ਼ਾ ਵੇਖ ਕੇ ਬਾਬਾ ਬਲਵੰਤ ਸਿੰਘ ਜੀ ਮੈਨੂੰ ਪੁੱਛ ਬੈਠੇ ਕਿ ਬੇਟਾ! ਸੱਚ ਦਸ, ਤੂੰ ਇਤਨਾ ਬੇਚੈਨ ਕਿਉਂ ਹੈ ? ਮੈਂ ਕਿਹਾ, ਬਾਬਾ ਜੀ! ਮੈਂ ਬਹੁਤ ਬੇਚੈਨ ਹਾਂ। ਉਹ ਰਸ, ਉਹ ਪਰਮ-ਅਨੰਦ ਜ਼ਿੰਦਗੀ ਵਿਚ ਜੋ ਮਿਲਿਆ ਸੀ, ਅੱਜ ਉਹ ਸੁਪਨਾ ਪ੍ਰਤੀਤ ਹੁੰਦਾ ਹੈ। ਮੇਰੇ ਮਨ 'ਤੇ ਬੜਾ ਬੋਝ ਹੈ। ਬਾਬਾ ਜੀ ਮੇਰਾ ਹੱਥ ਫੜ ਕੇ ਕਹਿਣ ਲੱਗੇ ਕਿ ਸੱਚ ਦਸੀਂ, ਤੂੰ ਕਿਥੋਂ ਆਇਆ ਹੈਂ ? ਤੇਰੇ ਘਰ ਵਿਚ ਕੌਣ ਕੌਣ ਹੈ ? ਮੈਂ ਸਭ ਸੱਚ ਦਸ ਦਿੱਤਾ। ਗ਼ਲਤ-ਬਿਆਨੀ ਕਰਨ ਦੀ ਅੱਜ ਮੇਰੇ ਵਿਚ ਹਿੰਮਤ ਨਹੀਂ ਸੀ। ਮੈਂ ਦਸਿਆ ਕਿ ਮੈਂ ਅਲਵਰ ਤੋਂ ਆਇਆ ਹਾਂ। ਮੇਰੇ ਮਾਤਾ-ਪਿਤਾ ਤੇ ਇਕ ਭੈਣ ਹੈ। ਉਹਨਾਂ ਦੀ ਯਾਦ ਨੇ ਹੀ ਮੇਰਾ ਸਭ ਕੁਝ ਡਾਵਾਂ ਡੋਲ ਕਰ ਦਿੱਤਾ ਹੈ।



ਬਾਬਾ ਬਲਵੰਤ ਸਿੰਘ ਜੀ ਨੇ ਇਹ ਸੁਣ ਕੇ ਕਹਿ ਦਿੱਤਾ ਕਿ ਤੂੰ ਹੁਣੇ ਇਸੇ ਸਮੇਂ ਹੀ ਤਿਆਰੀ ਕਰ ਲੈ ਤੇ ਕੱਲ ਘਰ ਚਲਾ ਜਾ। ਉਹਨਾਂ ਸਭ ਦੀਆਂ ਆਹਾਂ, ਯਾਦਾਂ ਤੇਰੇ ਨਾਲ ਟਕਰਾਂਦੀਆਂ ਹਨ। ਤੂੰ ਕਾਫ਼ੀ ਸਮੇਂ ਤੋਂ ਘਰੋਂ ਨਿਕਲਿਆ ਹੋਇਆ ਹੈਂ। ਜਿਸ ਤਰ੍ਹਾਂ ਦੇ ਅਨੰਦ ਦੀ ਤੂੰ ਚਰਚਾ ਕਰਦਾ ਹੈਂ ਅਤੇ ਜੇਕਰ ਤੂੰ ਉਹ ਵੇਖਣਾ ਅਤੇ ਮਾਨਣਾ ਚਾਹੁੰਦਾ ਹੈਂ ਤਾਂ ਜਾ ਅਤੇ ਰੋਂਦੀ ਹੋਈ ਮਾਤਾ ਦੇ ਅੱਥਰੂ ਪੂੰਝ, ਪਿਤਾ ਨੂੰ ਅਤੇ ਭੈਣ ਨੂੰ ਜਾ ਕੇ ਮਿਲ।

ਮੈਂ ਘਰ ਤਾਰ ਦਿੱਤੀ ਕਿ ਮੈਂ ਦਿੱਲੀ ਫਲਾਣੀ ਟਰੇਨ 'ਤੇ ਪਹੁੰਚ ਰਿਹਾ ਹਾਂ। ਜਿਵੇਂ ਹੀ ਮੈਂ ਦਿੱਲੀ ਪਹੁੰਚਿਆ, ਉਥੇ ਮੇਰੇ ਬਚਪਨ ਦਾ ਮਿੱਤਰ, ਜੋ ਅਲਵਰ ਹੀ ਬਣਿਆ ਸੀ, ਉਥੋਂ ਦਾ ਲੋਕਲ ਵਸਨੀਕ ਬਿਹਾਰੀ ਲਾਲ ਅੱਗੋਂ ਲੈਣ ਲਈ ਆਇਆ ਹੋਇਆ ਸੀ। ਉਸ ਤੋਂ ਪਤਾ ਲੱਗਾ ਕਿ ਪਿਤਾ ਜੀ ਤਾਂ ਚਲਾਣਾ ਕਰ ਚੁੱਕੇ ਹਨ। ਭੈਣ ਦੀ ਸ਼ਾਦੀ ਹੋ ਚੁੱਕੀ ਹੈ।

ਇਹ ਸੁਣ ਕੇ ਮੈਂ ਆਪਣੀਆਂ ਅੱਖਾਂ ਦੇ ਹੰਝੂ ਨਹੀਂ ਰੋਕ ਸਕਿਆ। ਬੜੀ ਕੋਸ਼ਿਸ਼ ਕੀਤੀ, ਪਰ ਢਾਹ ਨਿਕਲ ਹੀ ਗਈ। ਬਿਹਾਰੀ ਲਾਲ ਨੇ ਮੈਨੂੰ ਆਪਣੇ ਗਲੇ ਲਗਾਇਆ, ਮੇਰੇ ਹੰਝੂ ਪੂੰਝੇ ਅਤੇ ਆਖਿਆ ਕਿ ਮਾਤਾ ਜੀ ਹਨ, ਪਰੰਤੂ ਘਰ ਵਿਚ ਇਕੱਲੇ ਬੈਠੇ ਤੈਨੂੰ ਯਾਦ ਕਰਦੇ ਰਹਿੰਦੇ ਹਨ। 16 ਵਿਘੇ ਜਿਹੜੀ ਜ਼ਮੀਨ ਮਿਲੀ ਸੀ, ਉਸ ਵਿਚੋਂ ਅੱਧ ਦੀ ਜੋ ਫ਼ਸਲ ਆ ਜਾਂਦੀ ਹੈ, ਉਸ ਨਾਲ ਆਪਣੀ ਉਪਜੀਵਕਾ ਚਲਾ ਰਹੇ ਹਨ, ਪਰੰਤੂ ਕੋਈ ਵੀ ਦਿਨ ਅਜਿਹਾ ਨਹੀਂ ਲੰਘਦਾ, ਜਦੋਂ ਤੁਹਾਡੀ ਮਾਤਾ ਜੀ ਦੀਆਂ ਅੱਖਾਂ ਛਲਕਦੀਆਂ ਨਾ ਹੋਣ, ਉਹਨਾਂ ਦਾ ਹਿਰਦਾ ਤੜਪਦਾ ਨਾ ਹੋਵੇ।

ਮੈਂ ਗੁਰਦੁਆਰਾ ਸੀਸ ਗੰਜ ਸਾਹਿਬ ਆ ਕੇ ਮੱਥਾ ਟੇਕਿਆ। ਕੁਝ ਸਮਾਂ ਬੈਠ ਕੇ ਅਲਵਰ ਨੂੰ ਚਾਲੇ ਪਾਏ। ਘਰ ਪਹੁੰਚ ਕੇ ਮੈਂ ਮਾਤਾ ਜੀ ਨੂੰ ਮੱਥਾ ਟੇਕਿਆ ਤੇ ਉਹਨਾਂ ਨੇ ਮੈਨੂੰ ਗਲ ਨਾਲ ਲਗਾਇਆ,। ਪਰੰਤੂ ਉਹਨਾਂ ਦੀ ਜ਼ਬਾਨ ਵਿਚੋਂ ਕੁਝ ਵੀ ਨਾ ਨਿਕਲਿਆ। ਉਹਨਾਂ ਦਾ ਅੰਦਰ ਭਰਿਆ ਹੋਇਆ ਸੀ।

ਕੁਝ ਦਿਨ ਮੈਂ ਘਰ ਵਿਚ ਬਿਤਾਏ, ਪਰੰਤੂ ਭਵਿਸ਼ ਦੀ ਚਿੰਤਾ ਨੇ ਮੈਨੂੰ ਫਿਰ ਤੋਂ ਘੇਰ ਲਿਆ। ਮਾਤਾ ਜੀ ਮੇਰੀ ਭੈਣ ਨੂੰ ਬੁਲਾ ਕੇ ਮੇਰੀ ਸ਼ਾਦੀ ਬਾਰੇ ਗੱਲਾਂ ਕਰਨ ਲੱਗ ਪਏ ਕਿ ਇਸ ਦਾ ਵਿਆਹ ਕਰ ਦੇਈਏ ਤਾਕਿ ਇਸ ਦੇ ਪੈਰਾਂ ਵਿਚ ਬੇੜੀ ਪੈ ਜਾਏ ਅਤੇ ਇਹ ਘਰ ਟਿਕ ਕੇ ਬੈਠੇ ਅਤੇ ਫਿਰ ਕਿਧਰੇ ਨਸ ਨਾ ਜਾਏ, ਦੌੜ ਨਾ ਜਾਏ। ਮੇਰੀ ਭੈਣ ਨਾਲ ਦੇ ਪਿੰਡ ਬਹਾਦਰਪੁਰ ਰਹਿੰਦੀ ਸੀ। ਮਾਤਾ ਜੀ ਸ਼ਾਇਦ ਤਿੰਨ ਦਿਨ ਲਈ ਇਸੇ ਪੜਚੋਲ ਲਈ ਗਏ ਸਨ ਤੇ ਜਾਣ ਲੱਗੇ ਮੈਨੂੰ ਕਹਿ ਗਏ ਕਿ ਤੂੰ ਇਥੇ ਹੀ ਰਹੀਂ। ਤੇਰੀ ਦੇਖ-ਰੇਖ ਕਰਨ ਨੂੰ ਤੇਰੀ ਚਾਚੀ ਆ ਜਾਏਗੀ। ਮੈਂ ਕਿਹਾ ਕਿ ਮੈਨੂੰ ਕਿਸੇ ਦੀ ਵੀ ਲੋੜ ਨਹੀਂ। ਮੈਂ ਇਕ ਹਫ਼ਤੇ ਲਈ ਅਜਮੇਰ ਜਾਣਾ ਹੈ, ਮੈਨੂੰ ਜ਼ਰੂਰੀ ਕੰਮ ਹੈ, ਪਰੰਤੂ ਮੈਂ ਇਹ ਨਹੀਂ ਦਸਿਆ ਕਿ ਮੈਂ ਕਥਾ ਕਰਨ ਜਾਣਾ ਹੈ। ਮੈਂ ਕਿਹਾ ਕਿ ਇਹ ਮੇਰਾ ਕੰਮ ਹੈ ਅਤੇ ਮੇਰਾ ਇਸ ਤਰ੍ਹਾਂ ਦਾ ਧੰਧਾ ਹੈ। ਮੈਂ ਝੂਠ ਨਹੀਂ ਬੋਲਦਾ। ਮੈਂ ਸੱਤ ਦਿਨਾਂ ਦੇ ਬਾਅਦ ਆ ਜਾਵਾਂਗਾ। ਮਾਤਾ ਜੀ ਬਹਾਦਰਪੁਰ ਚਲੇ ਗਏ ਅਤੇ ਮੈਂ ਅਜਮੇਰ ਚਲਾ ਗਿਆ।

## ਅਜਮੇਰ ਦੀਆਂ ਸੰਗਤਾਂ ਵਲੋਂ ਮਸਕੀਨ ਜੀ ਦਾ ਪਿਆਰ-ਭਰਿਆ ਸਨਮਾਨ

ਸ੍ਰੀ ਗੁਰੂ ਸਿੰਘ ਸਭਾ, ਹਾਥੀ ਬਾਟਾ (ਅਜਮੇਰ) ਜਾ ਕੇ ਮੈਂ ਠਹਿਰਿਆ। ਉਥੋਂ ਦੇ ਗ੍ਰੰਥੀ ਗਿਆਨੀ ਜੀ ਨੂੰ ਕਿਹਾ ਕਿ ਮੈਂ ਕਥਾ ਕਰਨੀ ਚਾਹੁੰਦਾ ਹਾਂ। ਉਹ ਕਹਿਣ ਲੱਗੇ ਕਿ ਪ੍ਰਬੰਧਕਾਂ ਨੂੰ ਆ ਲੈਣ ਦਿਉ, ਮੈਂ ਗੱਲ ਕਰਾਂਗਾ। ਸ਼ਾਮ ਨੂੰ ਪ੍ਰਬੰਧਕ ਆਏ ਤਾਂ ਗਿਆਨੀ ਜੀ ਨੇ ਉਹਨਾਂ ਨੂੰ ਮੇਰੇ ਕਥਾ ਕਰਨ ਬਾਰੇ ਗੱਲ ਕੀਤੀ। ਪ੍ਰਬੰਧਕਾਂ ਨੇ ਕਿਹਾ ਕਿ ਠੀਕ ਹੈ, ਸਵੇਰੇ ਇਹ ਕਥਾ ਕਰ ਲੈਣ।

ਸਵੇਰੇ ਮੈਂ ਕਥਾ ਸ਼ੁਰੂ ਕੀਤੀ। ਉਸ ਵਿਚ ਸ਼ਬਦ ਦੀ ਵਿਚਾਰ ਅਤੇ ਅਰਥ-ਬੋਧ ਦੀ ਵਿਆਖਿਆ ਕੀਤੀ। ਕੁਝ ਤਾਂ ਮੇਰਾ ਹਿਰਦਾ ਬੈਰਾਗੀ ਸੀ ਅਤੇ ਪਰਮਾਤਮਾ ਨੇ ਐਸਾ ਰਸ ਪਾਇਆ ਕਿ ਸੰਗਤਾਂ ਪ੍ਰਸੰਨ ਹੋ ਗਈਆਂ। ਪ੍ਰਬੰਧਕਾਂ ਨੂੰ ਸੰਗਤਾਂ ਕਹਿਣ ਲੱਗੀਆਂ ਕਿ ਇਹਨਾਂ ਨੂੰ ਕੁਝ ਦਿਨਾਂ ਲਈ ਰੋਕ ਲਉ। ਮੇਰੇ ਪਾਸੋਂ ਪੁੱਛਣ 'ਤੇ ਪ੍ਰਬੰਧਕਾਂ ਨੇ 15 ਦਿਨਾਂ ਦਾ ਸੰਗਤ ਵਿਚ ਐਲਾਨ ਕਰ ਦਿੱਤਾ। ਮੈਨੂੰ ਬੜੀ ਖ਼ੁਸ਼ੀ ਹੋਈ, ਕਿਉਂਕਿ ਇਸ ਢੰਗ ਨਾਲ ਸੁਤੰਤਰ ਰੂਪ ਵਿਚ ਅਤੇ ਥੋੜ੍ਹਾ ਜਿਹਾ ਸਮਰਪਣ ਹੋ ਕੇ ਕਥਾ ਕਰਨ ਦਾ ਮੇਰੇ ਲਈ ਇਹ ਪਹਿਲਾ ਮੌਕਾ ਸੀ।

ਝਾਂਸੀ ਵਿਖੇ ਜਦੋਂ ਮੈਂ ਕਥਾ ਕੀਤੀ ਸੀ ਤਾਂ ਉਦੋਂ ਮੈਂ ਸਹਿਮਿਆ ਹੋਇਆ ਸੀ ਅਤੇ ਪ੍ਰੌੜ੍ਹ ਵੀ ਨਹੀਂ ਸਾਂ। ਇਥੇ ਅਜਮੇਰ ਆ ਕੇ ਕਿਉਂਕਿ ਮੈਂ ਇਸ ਲਾਈਨ ਦੇ ਕੁਝ ਉਤਾਰ ਚੜ੍ਹਾਉ ਦੇਖ ਚੁੱਕਿਆ ਸਾਂ ਅਤੇ ਮੇਰਾ ਅਨੁਭਵ ਵੀ ਥੋੜ੍ਹਾ ਵਧਿਆ ਹੋਇਆ ਸੀ। ਕੁਝ ਦਿਨ ਬੁਰਲਾ ਅਤੇ ਆਲੇ ਦੁਆਲੇ ਕਥਾ ਵੀ ਕਰ ਚੁੱਕਾ ਸਾਂ। ਮੈਂ ਅਲਵਰ ਤਾਰ ਪਾਈ ਕਿ ਮੈਂ 15 ਦਿਨਾਂ ਬਾਅਦ ਆਵਾਂਗਾ। 15 ਦਿਨ ਕਥਾ ਕਰਕੇ ਸੰਗਤਾਂ ਵੱਲੋਂ ਮੈਨੂੰ ਭਰਪੂਰ ਪਿਆਰ ਮਿਲਿਆ ਅਤੇ ਆਰਥਿਕ ਤੌਰ 'ਤੇ ਵੀ ਸੰਗਤਾਂ ਨੇ ਭਰਪੂਰ ਸਨਮਾਨ ਕੀਤਾ।

ਘਰ ਵਾਪਸ ਆ ਕੇ ਸਾਰੀ ਮਾਇਆ ਮੈਂ ਮਾਤਾ ਜੀ ਨੂੰ ਦੇ ਦਿੱਤੀ ਅਤੇ ਮੈਂ ਇਹ ਸਚਾਈ ਵੀ ਦਸ ਦਿੱਤੀ ਕਿ ਮੈਂ ਕਥਾ ਕਰਦਾ ਹਾਂ। ਇਹ ਸੁਣ ਕੇ ਮਾਤਾ ਜੀ ਬੜੇ ਖ਼ੁਸ਼ ਹੋਏ ਅਤੇ ਕਹਿਣ ਲੱਗੇ ਕਿ ਕੋਈ ਗੱਲ ਨਹੀਂ। ਪਰਮਾਤਮਾ ਦਾ ਨਾਮ ਹੀ ਲੈਂਦਾ ਹੈਂ। ਘਰ ਦਾ ਰਹਿਣ ਸਹਿਣ ਉਸ ਮਾਇਆ ਨਾਲ ਕੁਝ ਠੀਕ ਕੀਤਾ। ਮੈਂ ਮਾਤਾ ਜੀ ਨੂੰ ਕਿਹਾ ਕਿ ਚੂੰਕਿ ਹੁਣ ਮੇਰਾ ਕੰਮ ਇਹੋ ਹੀ ਹੈ, ਇਸ ਲਈ ਮੈਨੂੰ ਜ਼ਿਆਦਾ ਸਮਾਂ ਬਾਹਰ ਹੀ ਜਾਣਾ ਪਿਆ ਕਰੇਗਾ। ਇਹ ਕਹਿ ਕੇ ਮੈਂ ਫਿਰ ਬਾਹਰ ਜਾਣ ਦੀ ਤਿਆਰੀ ਕੀਤੀ।

## ਮਸਕੀਨ ਜੀ ਦਾ ਗ੍ਰਿਹਸਤ ਆਸ਼ਰਮ ਵਿਚ ਪ੍ਰਵੇਸ਼

ਮੈਂ ਕੁਝ ਦਿਨਾਂ ਲਈ ਰਤਲਾਮ ਚਲਾ ਗਿਆ। ਉਥੋਂ ਦੀਆਂ ਸੰਗਤਾਂ ਨੇ ਬੜਾ ਪਿਆਰ ਕੀਤਾ। ਉਥੋਂ ਮੈਂ ਇੰਦੌਰ ਚਲਾ ਗਿਆ। ਉਥੇ ਵੀ ਸੰਗਤ ਵਲੋਂ ਭਰਪੂਰ ਪਿਆਰ ਮਿਲਿਆ। ਇਥੋਂ ਖੰਡਵਾ, ਬੁਰਹਾਨਪੁਰ ਅਤੇ ਆਲੇ ਦੁਆਲੇ ਦੇ ਹੋਰ ਛੋਟੇ ਸ਼ਹਿਰਾਂ ਵਿਚ ਕਥਾ ਕਰਕੇ ਘਰ ਵਾਪਸ ਆ ਗਿਆ। ਅੱਗੋਂ ਮਾਤਾ ਜੀ ਨੇ ਮੇਰੀ ਮੰਗਣੀ ਦਾ ਪ੍ਰਬੰਧ ਕੀਤਾ ਹੋਇਆ ਸੀ। ਭਿਤਰੇਰੇ ਚਾਚਾ ਜੀ ਦੇ ਰਾਹੀਂ ਜ਼ਿਲ੍ਹਾ ਬੰਨੂ ਦੇ ਰਹਿਣ ਵਾਲੇ ਸਰਦਾਰ ਹਰਨਾਮ ਸਿੰਘ ਜੀ ਆਹੂਜਾ ਜੀ ਦੀ ਬੱਚੀ ਸੁੰਦਰ ਕੌਰ, ਜੋ ਮੇਰੇ ਭਿਤਰੇਰੇ ਚਾਚਾ ਜੀ ਦੀ ਭਾਣਜੀ ਸੀ, ਉਸ ਨਾਲ ਮੇਰਾ ਰਿਸ਼ਤਾ ਪੱਕਾ ਹੋ ਗਿਆ।

ਭਾਈ ਵੀਰ ਸਿੰਘ ਜੀ ਸਿਆਹਪੋਸ਼, ਜੋ ਕਥਾ ਦੇ ਦੌਰਾਨ ਮੇਰੇ ਮਿੱਤਰ ਬਣ ਚੁੱਕੇ ਸਨ, ਉਮਰ ਵਿਚ ਮੇਰੇ ਨਾਲੋਂ ਕਾਫ਼ੀ ਵੱਡੇ ਸਨ। ਤਿੰਨੇ ਕਪੜੇ ਕਾਲੇ ਰੰਗ ਦੇ ਹੀ ਪਹਿਨਦੇ ਸਨ। ਇਹ ਉਹਨਾਂ ਦਾ ਸੁਭਾਅ ਸੀ। ਆਪਣੇ ਸਮੇਂ ਦੇ ਗੁਰਮਤਿ ਦੇ ਚੰਗੇ ਪ੍ਰਚਾਰਕ ਸਨ। ਕਾਫ਼ੀ ਲੰਬੇ ਸਮੇਂ ਤਕ ਗੁਰਮਤਿ ਪ੍ਰਚਾਰ ਦੀ ਉਹ ਸੇਵਾ ਕਰਦੇ ਰਹੇ। ਮੈਨੂੰ ਤਾਂ ਅਜੇ ਕੁਝ ਹੀ ਸਮਾਂ ਹੋਇਆ ਸੀ ਪ੍ਰਚਾਰਕ ਲਾਈਨ ਵਿਚ ਸ਼ਾਮਲ ਹੋਇਆਂ। ਸਹਾਰਨਪੁਰ ਅਸੀਂ ਇੱਕਠੇ ਹੋਏ ਤੇ ਮੈਂ ਉਹਨਾਂ ਨੂੰ ਬੇਨਤੀ ਕੀਤੀ ਕਿ ਸਿਆਹਪੋਸ਼ ਜੀ। ਤੁਸੀਂ ਮੇਰੇ ਅਨੰਦ ਕਾਰਜ ਵਿਚ ਜ਼ਰੂਰ ਸ਼ਾਮਲ ਹੋਣਾ। ਉਹ ਕਹਿਣ ਲੱਗੇ— ਐ ਨੌਜਵਾਨ! ਮੈਂ ਤੇਰੇ ਅਨੰਦ ਕਾਰਜ ਵਿਚ ਜ਼ਰੂਰ ਸ਼ਾਮਲ ਹੋਵਾਂਗਾ।

ਮੇਰੀ ਬਰਾਤ ਅਲਵਰ ਤੋਂ ਬਸ ਰਾਹੀਂ ਦਿੱਲੀ ਪਹੁੰਚੀ ਅਤੇ ਵਿਆਹ ਭਾਈ ਵੀਰ ਸਿੰਘ ਸਿਆਹਪੋਸ਼ ਦੀ ਸਰਕਰਦਗੀ ਹੇਠ ਸੰਪੰਨ ਹੋਇਆ। ਭਾਈ ਕੀਰਤ ਸਿੰਘ ਰਾਗੀ, ਜੋ ਨੇਤਰਹੀਨ ਸਨ, ਉਨ੍ਹਾਂ ਨੇ ਕੀਰਤਨ ਕੀਤਾ।ਹਿਸਾਬ ਨਾਲ ਮੇਰਾ ਵਿਆਹ 1957 ਵੈਸਾਖ ਦੇ ਮਹੀਨੇ ਵਿਚ ਹੋਇਆ।

ਵਿਆਹ ਤੋਂ ਬਾਅਦ ਗ੍ਰਿਹਸਤੀ ਦੀ ਜ਼ਿੰਮੇਵਾਰੀ ਬਾਰੇ ਕੁਝ ਚਿੰਤਾ ਵੀ ਜਾਗੀ। ਮੈਂ ਕੇਵਲ ਗੁਰਬਾਣੀ ਦਾ ਪ੍ਰਚਾਰਕ ਹਾਂ। ਮੈਂ ਤਾਂ ਇਸ ਪਾਸੇ ਕਿਸੇ ਰੱਬੀ ਤੜਪ ਕਾਰਨ ਆਇਆ ਹਾਂ, ਪਰੰਤੂ ਕਥਾ ਵਿਚਾਰ ਮੇਰੀ ਉਪਜੀਵਕਾ ਬਣ ਜਾਵੇਗੀ, ਇਸ ਬਾਰੇ ਮੈਂ ਕਦੀ ਸੋਚ ਵੀ ਨਹੀਂ ਸੀ ਸਕਦਾ, ਪਰੰਤੂ ਧੰਨ ਗੁਰੂ ਨਾਨਕ ਦੇਵ ਜੀ ਨੂੰ ਜੋ ਮਨਜ਼ੂਰ ਸੀ, ਉਹੀ ਹੋਇਆ।

## ਕਈ ਸ਼ਹਿਰਾਂ ਵਿਚ ਗ਼ਲਤ ਕੰਮਾਂ ਲਈ ਪ੍ਰਬੰਧਕਾਂ ਨਾਲ ਟਕਰਾਅ

ਮੈਂ ਅਜਮੇਰ, ਇੰਦੌਰ, ਰਤਲਾਮ, ਖੰਡਵਾ, ਸਹਾਰਨਪੁਰ, ਅਲੀਗੜ੍ਹ, ਕਾਨ੍ਹਪੁਰ ਆਦਿ ਵੱਖ-ਵੱਖ ਸ਼ਹਿਰਾਂ ਵਿਚ ਕਥਾ ਕੀਤੀ। ਕਥਾ ਕਰਨ ਦੇ ਨਾਲ-ਨਾਲ ਮੈਂ ਜਿੱਥੇ ਪ੍ਰਭੂ ਅੱਗੇ ਬੰਦਗੀ ਦੀ ਮੰਗ ਕਰਦਾ ਸਾਂ, ਉਥੇ ਮੈਨੂੰ ਉਪਜੀਵਕਾ ਦੀ ਲਾਲਸਾ ਵੀ ਸੀ, ਜੋ ਪੂਰੀ ਹੁੰਦੀ ਰਹੀ। ਇਸੇ ਦੌਰਾਨ ਮੇਰੇ ਅਣਖੀਲੇ ਸੁਭਾਉ ਅਤੇ ਗੁਰਮਤਿ ਦੀ ਤੜਪ ਦੇ ਕਾਰਨ ਕਿਧਰੇ ਕਿਧਰੇ ਪ੍ਰਬੰਧਕਾਂ ਨਾਲ ਮੇਰਾ ਟਕਰਾਉ ਵੀ ਹੋ ਜਾਂਦਾ ਸੀ। ਗੁਰਦੁਆਰੇ ਵਿਚ ਕਮਰੇ ਕਿਰਾਏ 'ਤੇ ਵੀ ਦਿੱਤੇ ਜਾਂਦੇ ਸਨ ਅਤੇ ਕਿਰਾਏ 'ਤੇ ਲੈਣ ਵਾਲੇ ਕਮਰਿਆਂ ਵਿਚ ਜੂਆ ਵੀ ਖੇਡਦੇ ਸਨ, ਤਾਸ਼ ਵੀ ਖੇਡਦੇ ਸਨ, ਸ਼ਰਾਬਾਂ ਵੀ ਪੀਂਦੇ ਸਨ। ਮੈਂ ਇਸ ਗ਼ਲਤ ਕੰਮ ਦੀ ਵਿਰੋਧਤਾ ਕਰਦਾ ਸਾਂ ਕਿ ਇਹ ਕੰਮ ਹੋਟਲਾਂ ਵਿਚ ਹੁੰਦੇ ਹਨ, ਗੁਰਦੁਆਰਿਆਂ ਵਿਚ ਨਹੀਂ। ਇਸ ਪ੍ਰਸ਼ਨ ਨੂੰ ਮੈਂ ਸੰਗਤ ਵਿਚ ਰਖਿਆ ਤਾਂ ਪ੍ਰਬੰਧਕਾਂ ਨੇ ਗੁਰਦੁਆਰੇ ਆਉਣਾ ਹੀ ਬੰਦ ਕਰ ਦਿੱਤਾ। ਮੈਂ ਉਥੇ 10-15 ਦਿਨ ਰਿਹਾ ਅਤੇ ਇਸੇ ਤਰ੍ਹਾਂ ਹੀ ਵਾਪਸ ਆ ਗਿਆ।



ਹਲਦਵਾਨੀ, ਹਲਧਰਪੁਰ ਅਤੇ ਹੋਰ ਸ਼ਹਿਰਾਂ ਦੇ ਗੁਰਦੁਆਰਿਆਂ ਵਿਚ ਮੈਂ ਜਾ ਕੇ ਕਥਾ ਕਰਦਾ ਰਿਹਾ। ਇਸੇ ਦੌਰਾਨ ਕਾਨ੍ਹਪੁਰ ਵਿਚ ਜਦੋਂ ਮੈਂ ਸੁੱਤੇ ਸਿੱਧ ਜੋ ਕਥਾ ਕੀਤੀ ਤਾਂ ਉਸ ਨੂੰ ਪ੍ਰਬੰਧਕਾਂ ਨੇ ਆਪਣੇ ਉਪਰ ਕਟਾਖਸ਼ ਸਮਝ ਕੇ ਮੇਰੀ ਕਥਾ ਬੰਦ ਕਰਵਾ ਦਿੱਤੀ। ਇਕ ਸੱਜਣ ਸਨ ਅਕਾਲੀ ਗੁਰਚਰਨ ਸਿੰਘ, ਜਿਨ੍ਹਾਂ ਨੇ ਦੂਜੀ ਥਾਂ 'ਤੇ ਪੰਡਾਲ ਲਗਵਾ ਕੇ ਮੇਰੇ ਪਾਸੋਂ ਕਥਾ ਅਰੰਭ ਕਰਵਾਈ ਅਤੇ ਉਥੇ ਹੀ ਜਗ੍ਹਾ ਲੈ ਕੇ ਧਰਮਸ਼ਾਲਾ ਬਣਵਾ ਦਿੱਤੀ, ਜਿਹੜੀ ਅੱਜ ਅਕਾਲੀ ਜੀ ਦੀ ਧਰਮਸ਼ਾਲਾ ਦੇ ਨਾਮ ਨਾਲ ਪ੍ਰਸਿੱਧ ਹੈ। ਇਕ ਅੰਦਾਜ਼ੇ ਦੇ ਮੁਤਾਬਕ ਮੈਂ ਸੰਨ 1962 ਤੋਂ ਲੈ ਕੇ 2003 ਤਕ ਉਥੇ ਹਰ ਸਾਲ ਫ਼ਰਵਰੀ ਦੇ ਮਹੀਨੇ ਤਕਰੀਬਨ ਦੋ ਹਫ਼ਤੇ ਸੰਗਤਾਂ ਦੀ ਸੇਵਾ ਕਥਾ ਰਾਹੀਂ ਕਰ ਰਿਹਾ ਹਾਂ। ਇੰਦੌਰ ਵਿਖੇ ਵੀ ਹਰ ਸਾਲ ਕਥਾ ਕਰਨ ਲਈ ਜਾਂਦਾ ਹਾਂ। ਉਥੋਂ ਦੀਆਂ ਸੰਗਤਾਂ ਬਹੁਤ ਪਿਆਰ ਬਖ਼ਸ਼ਦੀਆਂ ਹਨ।

ਇਕ ਦਿਨ ਮੈਂ ਇੰਦੌਰ ਤੋਂ 45 ਮੀਲ ਦੀ ਦੂਰੀ 'ਤੇ ਓਅੰਕਾਰ ਨਾਮ ਦਾ ਤੀਰਥ ਵੇਖਣ ਲਈ ਗਿਆ। ਮੇਰੇ ਨਾਲ ਇਕ ਨਿਰਮਲੇ ਸੰਤ ਪਰਕਾਸ਼ ਸਿੰਘ ਜੀ ਸਨ। ਉਨ੍ਹਾਂ ਨੇ ਉਥੋਂ ਦੇ ਪੁਰਾਤਨ ਮੰਦਿਰ ਦੇ ਕੋਲ ਇਕ ਜਗ੍ਹਾ

ਰਾਮਕਲੀ ਦਖਣੀ ਓਅੰਕਾਰ ਦੀ ਬਾਣੀ ਇਸ ਅਸਥਾਨ 'ਤੇ ਉਚਾਰਨ ਕੀਤੀ ਸੀ, ਪਰੰਤੂ ਉਹ ਥਾਂ ਕਿਸੇ ਪ੍ਰੋਹਤ ਕੋਲ ਸੀ, ਜੋ ਉਜੈਨ ਰਹਿੰਦਾ ਸੀ।

ਇਕ ਅੰਦਾਜ਼ੇ ਅਨੁਸਾਰ ਇਹ ਤੀਰਥ ਕੋਈ 400 ਸਾਲ ਪੁਰਾਣਾ ਹੈ। ਇਹ ਇਕ ਕਿਸਮ ਦਾ ਜਜ਼ੀਰਾ (*Island*) ਹੈ। ਇਸ ਦੇ ਚਾਰੋਂ ਪਾਸੇ ਪਾਣੀ ਹੀ ਪਾਣੀ ਹੈ। ਜਿਹੜੇ ਦੋ ਦਰਿਆ—ਨਰਬਦਾ ਤੇ ਤਾਪਤੀ—ਵਗਦੇ ਹਨ, ਇਹਨਾਂ ਦਰਿਆਵਾਂ ਦਾ ਇਥੇ ਸੰਗਮ ਹੁੰਦਾ ਹੈ। ਇਥੇ ਇਕ ਟੁਕੜਾ ਪਹਾੜ ਦਾ ਹੈ। ਜਿਥੇ ਇਹ ਦੋਵੇਂ ਧਾਰਾਵਾਂ—ਨਰਬਦਾ ਤੇ ਤਾਪਤੀ—ਦੀਆਂ ਨਿਖੜਦੀਆਂ ਹਨ, ਪਹਾੜ ਦਾ ਇਹ ਟੁਕੜਾ ਜਿਥੇ ਸਮਾਪਤ ਹੁੰਦਾ ਹੈ, ਉਥੇ ਇਹ ਦੋਵੇਂ ਨਦੀਆਂ ਫਿਰ ਮਿਲ ਜਾਂਦੀਆਂ ਹਨ ਅਤੇ ਇਹਨਾਂ ਦੇ ਵਿਚਕਾਰ ਇਹ ਟੁਕੜਾ ਜਜ਼ੀਰਾ (ਟਾਪੂ) ਕਹਿਲਾਂਦਾ ਹੈ।

ਉਪਰੋਂ ਦੇਖਣ ਨਾਲ ਇਹ ਜਜ਼ੀਰਾ ਇਕ ਛੋਟਾ ਜਿਹਾ ਓਮ (ਓਂ) ਦੀ ਸ਼ਕਲ ਵਿਚ ਦਿਖਾਈ ਦਿੰਦਾ ਹੈ। ਪ੍ਰਾਚੀਨ ਕਾਲ ਤੋਂ ਇਸ ਟਾਪੂ ਉਪਰ ਬਣਿਆ ਹੋਇਆ ਇਹ ਮੰਦਿਰ 'ਓਅੰਕਾਰ' ਦੇ ਨਾਮ ਨਾਲ ਪ੍ਰਸਿੱਧ ਹੈ। ਇਥੇ ਹਰ ਮਹੀਨੇ ਵਿਸ਼ੇਸ਼ ਤੌਰ 'ਤੇ ਪੂਰਨਮਾਸ਼ੀ ਨੂੰ ਮੇਲਾ ਲੱਗਦਾ ਹੈ। ਉਂਜ ਰੋਜ਼ਾਨਾ ਸੈਂਕੜਿਆਂ ਦੀ ਗਿਣਤੀ ਵਿਚ ਇਥੇ ਤੀਰਥ ਯਾਤਰਾ ਕਰਨ ਲਈ ਯਾਤਰੂ ਆਉਂਦੇ ਹਨ ਅਤੇ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਕੇ, ਕੁਝ ਦਿਨ ਠਹਿਰ ਕੇ ਚਲੇ ਜਾਂਦੇ ਹਨ। ਇਸ ਤੀਰਥ 'ਤੇ ਲਗਪਗ 12 ਮਹੀਨੇ ਹੀ ਰੌਣਕ ਰਹਿੰਦੀ ਹੈ। ਇਸ ਤੀਰਥ ਦਾ ਨਾਮ 'ਓਅੰਕਾਰੇਸ਼੍ਰਰ' ਪ੍ਰਸਿੱਧ ਹੈ। ਸ਼ਹਿਰ ਅਤੇ ਰੇਲਵੇ ਸਟੇਸ਼ਨ ਦਾ ਨਾਮ ਵੀ ਓਅੰਕਾਰ ਹੈ। ਨਰਬਦਾ ਦੇ ਇਸ ਪਾਸੇ ਜੋ ਥੋੜ੍ਹਾ ਜਿਹਾ ਵਸੇਬਾ ਹੈ, ਉਸ ਦਾ ਨਾਮ 'ਮਾਂਧਾਤਾ' ਹੈ। ਕਹਿੰਦੇ ਹਨ ਕਿ ਰਾਜੇ ਮਾਂਧਾਤੇ ਨੇ ਇਸੇ ਨਰਬਦਾ ਦੇ ਤਟ 'ਤੇ ਬੈਠ ਕੇ ਘੋਰ ਤਪੱਸਿਆ ਕੀਤੀ ਸੀ। ਭੱਟਾਂ ਨੇ ਆਪਣੀ ਬਾਣੀ ਵਿਚ ਵੀ ਇਸ ਰਾਜੇ ਦੇ ਨਾਮ ਦਾ ਜ਼ਿਕਰ ਕੀਤਾ ਹੈ:-

***ਮਾਂਧਾਤਾ ਗੁਣ ਰਵੈ ਜੇਨ ਚਕ੍ਵੈ ਕਹਾਇਓ॥***

***(ਅੰਗ ੧੩੯੦)***

ਧੰਨ ਗੁਰੂ ਨਾਨਕ ਦੇਵ ਜੀ ਦੀ ਉਪਮਾ ਵਿਚ ਉਚਾਰਨ ਕੀਤੇ ਹੋਏ ਸਵੱਯਾਂ ਵਿਚ ਵੀ ਮਾਂਧਾਤੇ ਰਾਜੇ ਬਾਰੇ ਜ਼ਿਕਰ ਹੈ।

ਦੱਖਣ ਦੀ ਫੇਰੀ ਸਮੇਂ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜਦੋਂ ਇਸ ਤੀਰਥ ਉਪਰ ਠਹਿਰੇ ਤਾਂ ਆਪ ਜੀ ਦਾ ਉਤਾਰਾ ਇਕ ਬਹੁਤ ਵੱਡੀ ਟਕਸਾਲ ਵਿਚ ਹੋਇਆ। ਇਸ ਟਕਸਾਲ ਦੇ ਮੁਖੀ ਪ੍ਰੋਹਿਤ, ਬ੍ਰਾਹਮਣਾਂ ਨੂੰ ਸ਼ਾਸਤਰ ਦੀ ਵਿਦਿਆ ਪੜ੍ਹਾਉਂਦੇ ਸਨ। ਧੰਨ ਗੁਰੂ ਨਾਨਕ ਦੇਵ ਜੀ ਨੇ ਟਕਸਾਲ ਦੇ ਮੁਖੀ ਪੰਡਤਾਂ ਨੂੰ ਸੰਬੋਧਨ ਕਰਦਿਆਂ ਰਾਮਕਲੀ ਦਖਣੀ ਵਿਚ ਬਾਣੀ ਉਚਾਰਨ ਕੀਤੀ:-

ਰਾਮਕਲੀ ਮਹਲਾ ੧ ਦਖਣੀ ਓਅੰਕਾਰੁ

*ੴ ਸਤਿਗੁਰ ਪ੍ਰਸਾਦਿ॥*

*ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥*
*ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥*
*ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥*
*ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥*
*ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥*
*ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥੧॥ ਰਹਾਉ॥*

*(ਅੰਗ ੮੨੯-੩੦)*

ਇਹ ਸਾਰੀ ਬਾਣੀ ਸੁਣ ਕੇ ਪ੍ਰੋਹਤ ਤੇ ਵਿਦਿਆਰਥੀ ਏਨੇ ਪ੍ਰਭਾਵਤ ਹੋਏ ਕਿ ਉਹਨਾਂ ਦੇ ਮੂੰਹੋਂ ਧੰਨ ਗੁਰੂ ਨਾਨਕ! ਧੰਨ ਗੁਰੂ ਨਾਨਕ! ਨਿਕਲਿਆ। ਇਸ ਅਸਥਾਨ ਦੇ ਜਦੋਂ ਮੈਂ ਦਰਸ਼ਨ ਕੀਤੇ ਤਾਂ ਮੇਰੇ ਅੰਦਰੋਂ ਧੰਨ ਗੁਰੂ ਨਾਨਕ ਪਾਤਸਾਹ ਦਾ ਪਾਵਨ ਅਸਥਾਨ ਬਣਾਉਣ ਦਾ ਇਕ ਫੁਰਨਾ ਨਿਕਲਿਆ, ਪਰੰਤੂ ਮੈਂ ਇਹ ਸੋਚ ਕੇ ਕਿ ਮੇਰੇ ਵਰਗਾ ਗ਼ਰੀਬ ਨਿਮਾਣਾ ਨਿਤਾਣਾ, ਕਥਾ ਕਰਕੇ ਆਪਣੀ ਤੇ ਪਰਿਵਾਰ ਦੀ ਉਪਜੀਵਕਾ ਚਲਾਉਣ ਵਾਲਾ ਇਸ ਕੰਮ ਨੂੰ ਕਿਵੇਂ ਪੂਰਾ ਕਰ ਸਕਦਾ ਹੈ।

ਆਪਣੀ ਚਾਹਤ ਨੂੰ ਅੰਦਰ ਹੀ ਰੱਖ ਕੇ ਇੰਦੌਰ ਗੁਰੂ ਨਾਨਕ ਦੇਵ ਜੀ ਦੇ ਅਸਥਾਨ—ਇਮਲੀ ਸਾਹਿਬ—ਗੁਰਦੁਆਰੇ ਵਿਚ ਕਥਾ ਕਰਦਿਆਂ ਮੈਂ ਸੰਗਤਾਂ ਨੂੰ ਬੇਨਤੀ ਕੀਤੀ ਅਤੇ ਕਿਹਾ ਕਿ ਹਰ ਸਾਲ ਸਾਵਣ ਦੇ ਮਹੀਨੇ ਇਸ ਗੁਰਦੁਆਰੇ ਵਿਚ ਕਥਾ ਕਰਨ ਆਉਂਦਾ ਹਾਂ। ਜਿੰਨੀ ਵੀ ਮਾਇਆ ਮਹੀਨੇ ਦੀ ਹੋਵੇਗੀ, ਉਹ ਪੂਰੀ ਦੀ ਪੂਰੀ ਓਅੰਕਾਰ ਦੇ ਅਸਥਾਨ ਬਣਨ ਲਈ ਭੇਟ ਕਰ ਦਿਆਂਗਾ। ਮੇਰੀ ਇਹ ਦਿਲੀ ਤਮੰਨਾ ਹੈ ਕਿ ਇਸ ਅਸਥਾਨ 'ਤੇ ਗੁਰਦਵਾਰਾ ਅਵੱਸ਼ ਹੀ ਬਣਨਾ ਚਾਹੀਦਾ ਹੈ। ਜੇਕਰ ਸੰਗਤਾਂ ਪੂਰਨ ਯੋਗਦਾਨ ਪਾਉਣ ਅਤੇ ਸਹਿਯੋਗ ਦੇਣ ਤਾਂ ਇਹ ਅਸਥਾਨ ਬਣ ਸਕਦਾ ਹੈ।

ਉਸ ਸਮੇਂ ਮੇਰੇ ਫੁਰਨੇ ਨੂੰ ਪੂਰਾ ਕਰਨ ਲਈ ਸਹਿਯੋਗੀ ਬਣੇ ਸ: ਪਰਮੇਸ਼ਰਾ ਸਿੰਘ, ਫ਼ਾਰੈਸਟ ਕੰਟਰੈਕਟਰ, ਜਿਹੜੇ ਨਵੇਂ ਬਣੇ ਮਿੱਤਰਾਂ ਵਿਚੋਂ ਸਨ ਅਤੇ ਬੜੇ ਸਤਿਸੰਗੀ ਸਨ। ਉਨ੍ਹਾਂ ਨੇ ਕਿਹਾ ਕਿ ਮੈਂ 4000/- ਰੁਪਏ ਇਸ ਕੰਮ ਲਈ ਖ਼ਰਚ ਕਰਾਂਗਾ। 4000/- ਰੁਪਏ ਦੀ ਉਨ੍ਹਾਂ ਦਿਨਾਂ ਵਿਚ ਕਾਫ਼ੀ ਅਹਿਮੀਅਤ ਹੁੰਦੀ ਹੈ। ਸੰਗਤਾਂ ਵਿਚੋਂ ਵੀ ਕਾਫ਼ੀ ਮਾਇਆ ਇਕੱਤਰ ਕੀਤੀ ਗਈ।

ਮੈਂ ਉਸੀ ਸਮੇਂ ਇਕ ਪੰਜ-ਮੈਂਬਰੀ ਕਮੇਟੀ ਬਣਾਈ, ਜਿਸ ਵਿਚ ਕੈਸ਼ੀਅਰ ਅਤੇ ਹੋਰ ਕੰਮਾਂ ਦੀ ਸਰਪ੍ਰਸਤੀ ਸ: ਪਰਮੇਸ਼ਰਾ ਸਿੰਘ ਦੇ ਸਪੁਰਦ

ਕੀਤੀ। ਇਕ ਮੈਂਬਰ ਖੰਡਵਾ ਤੋਂ ਨੀਯਤ ਕੀਤਾ ਗਿਆ, ਇਕ ਬੜਵਾ ਤੋਂ ਅਤੇ ਇੰਦੌਰ ਤੋਂ ਦੋ ਤਿੰਨ ਸਿੰਘਾਂ ਨੂੰ ਮੈਂਬਰ ਨਿਯੁਕਤ ਕੀਤਾ ਗਿਆ। ਗੁਰਦੁਆਰੇ ਲਈ ਜਗ੍ਹਾ ਲੈ ਲਈ ਗਈ। ਸ: ਪਰਮੇਸ਼ਰਾ ਸਿੰਘ ਨੇ ਆਪਣੀ ਪੂਰੀ ਜ਼ਿੰਮੇਵਾਰੀ ਨਾਲ ਨਕਸ਼ਾ ਤਿਆਰ ਕਰਵਾ ਕੇ ਕਾਰਜ ਅਰੰਭ ਕਰਵਾ ਦਿੱਤਾ। ਕੰਮ ਬੜਾ ਵੱਡਾ ਸੀ, ਕਿਉਂਕਿ ਇੱਟਾਂ ਤੇ ਲੋਹੇ ਨੂੰ ਬੇੜੀਆਂ ਉਪਰ ਢੋਣਾ, ਪਾਰ ਕਰਨਾ ਅਤੇ ਜਜ਼ੀਰੇ ਵਿਚ ਪਹੁੰਚਾਣਾ ਪੈਂਦਾ ਸੀ। ਇਸ ਤਰੀਕੇ ਨਾਲ ਇਮਾਰਤ ਬਣਾਉਣ ਵਿਚ ਦੁਗਣਾ ਖ਼ਰਚ ਹੁੰਦਾ ਸੀ। ਅੱਜ ਤਾਂ ਸਤਿਗੁਰੂ ਦੀ ਮਿਹਰ ਨਾਲ ਪੁਲ ਬਣ ਗਿਆ ਹੈ, ਪਰੰਤੂ ਉਸ ਸਮੇਂ ਪੁਲ ਨਹੀਂ ਸੀ। ਸਾਰਾ ਸਾਮਾਨ ਬੇੜੀ 'ਤੇ ਹੀ ਢੋਣਾ ਪੈਂਦਾ ਸੀ।

ਦਾਸ ਖੰਡਵਾ, ਝਰਨੀਆਂ, ਸਨਾਵਤ, ਬੜਵਾ, ਖਰਗੋ, ਬੁਰਹਾਨਪੁਰ ਅਤੇ ਹੋਰ ਆਲੇ ਦੁਆਲੇ ਦੇ ਸ਼ਹਿਰਾਂ ਤੋਂ ਵੀ ਉਗਰਾਹੀ ਕਰਨ ਲੱਗ ਪਿਆ। ਜੋ ਵੀ ਕਥਾ-ਭੇਟ ਅਤੇ ਹੋਰ ਮਾਇਆ ਗੁਰਦੁਆਰੇ ਲਈ ਇਕੱਠੀ ਹੁੰਦੀ ਸੀ, ਉਹ ਸਾਰੀ ਪਰਮੇਸ਼ਰਾ ਸਿੰਘ ਦੇ ਹਵਾਲੇ ਕਰ ਦਿੱਤੀ ਜਾਂਦੀ। ਉਹਨਾਂ ਦੀ ਹੀ ਜੀਪ ਤੇ ਡਰਾਈਵਰ ਮੈਨੂੰ ਇਹਨਾਂ ਸ਼ਹਿਰਾਂ ਵਿਚ ਭਰਮਣ ਕਰਨ ਲਈ ਮਿਲਦਾ ਸੀ। ਇਸ ਪ੍ਰਕਾਰ ਪੰਦਰਾਂ ਵੀਹ ਦਿਨ ਇੰਦੌਰ ਅਤੇ ਇਕ ਮਹੀਨੇ ਦੇ ਲਗਪਗ ਬਾਕੀ ਸ਼ਹਿਰਾਂ ਵਿਚ ਮੈਂ ਭਰਮਣ ਕਰਦਾ ਅਤੇ ਦੋ ਮਹੀਨੇ ਦੀ ਕਥਾ-ਭੇਟ ਅਤੇ ਹੋਰ ਬਾਕੀ ਗੁਰਦੁਆਰਿਆਂ ਵਿਚੋਂ ਸੰਗਤਾਂ ਵਲੋਂ ਕੀਤੀ ਸੇਵਾ ਗੁਰਦੁਆਰਾ-ਫ਼ੰਡ ਵਿਚ ਜਮ੍ਹਾਂ ਕਰਵਾ ਦਿੰਦਾ।

ਸਹਿਜੇ-ਸਹਿਜੇ ਬਿਲਡਿੰਗ ਸੋਹਣੇ ਢੰਗ ਨਾਲ ਤਿਆਰ ਹੋ ਰਹੀ ਸੀ। ਗੁਰਦੁਆਰਾ ਸਾਹਿਬ ਦੀਆਂ ਕੰਧਾਂ ਅਜੇ ਉਸਰ ਰਹੀਆਂ ਸਨ। ਮੈਨੂੰ ਇਕ ਫੁਰਨਾ ਫੁਰਿਆ ਕਿ ਇਥੇ ਕੋਈ ਸਾਲਾਨਾ ਸਮਾਗਮ ਰਖਿਆ ਜਾਵੇ ਤਾਕਿ ਸੰਗਤਾਂ ਵਿਚ ਉਤਸ਼ਾਹ ਪੈਦਾ ਹੋਵੇ ਅਤੇ ਦਰਸ਼ਨ ਕਰਨ ਆਉਣ।

ਸਮਾਗਮ ਰਖਿਆ ਗਿਆ। ਬੜੀ ਭਾਰੀ ਗਿਣਤੀ ਵਿਚ ਸੰਗਤਾਂ ਇੰਦੌਰ, ਰਤਲਾਮ, ਉਜੈਨ, ਬੁਰਹਾਨਪੁਰ, ਖੰਡਵਾ, ਸਨਾਵਤ, ਬੜਵਾ ਅਤੇ ਹੋਰ ਨੇੜੇ ਤੇੜੇ ਦੇ ਕਈ ਪਿੰਡਾਂ ਵਿਚੋ ਆਈਆਂ। ਇਤਨੀ ਭਾਰੀ ਗਿਣਤੀ ਵਿਚ ਸੰਗਤਾਂ ਨੂੰ ਵੇਖ ਕੇ ਮੇਰਾ ਉਤਸ਼ਾਹ ਵੀ ਵਧ ਗਿਆ। 6-7 ਸਾਲ ਗੁਰੂ ਬਾਬੇ ਨੇ ਦਾਸ ਤੋਂ ਸੇਵਾ ਕਰਵਾਈ। ਸੇਵਾ ਨੂੰ ਭਾਗ ਲਗੇ ਅਤੇ ਗੁਰਦੁਆਰਾ ਸਾਹਿਬ ਬਣ ਕੇ ਤਿਆਰ ਹੋ ਗਿਆ। ਉਦਘਾਟਨ-ਸਮਾਰੋਹ 1,2,3,4 ਅਪਰੈਲ ਨੂੰ ਰਖਿਆ। ਪੋਸਟਰ ਵੰਡ ਕੇ ਪ੍ਰਚਾਰ ਕੀਤਾ ਗਿਆ। ਇਸ ਸਮਾਗਮ ਵਿਚ ਬੜਾ ਵਿਸ਼ਾਲ ਇਕੱਠ ਹੋਇਆ।

## ਕਿਸੇ ਨਿੰਦਕ ਵਲੋਂ ਗ਼ਲਤ ਪਰਚਾਰ

ਇੰਦੌਰ ਵਿਚ ਹੀ ਇਕ ਸੱਜਣ, ਜਿਹੜੇ ਹੈਨ ਤਾਂ ਗੁਰਸਿੱਖ, ਪਰੰਤੂ ਇਨ੍ਹਾਂ ਨੂੰ ਗੁਰਸਿੱਖ ਕਹਿਣਾ ਗੁਰਸਿੱਖੀ ਦੀ ਤੌਹੀਨ ਹੈ। ਉਹਨਾਂ ਨੇ ਸੰਗਤ ਵਿਚ ਅਤੇ ਆਲੇ ਦੁਆਲੇ ਦੇ ਪਿੰਡਾਂ ਵਿਚ ਇਹ ਪ੍ਰਾਪੇਗੰਡਾ ਕਰਨਾ ਸ਼ੁਰੂ ਕਰ ਦਿੱਤਾ ਕਿ ਇਹ ਗੁਰਦੁਆਰਾ ਤਾਂ ਮਸਕੀਨ ਨੇ ਆਪਣੇ ਲਈ ਬਣਾਇਆ ਹੈ। ਇਹ ਠੀਕ ਹੈ ਕਿ ਉਸ ਨੇ ਆਪਣੀ ਕਥਾ-ਭੇਟ ਵੀ ਦਿੱਤੀ ਹੈ, ਪਰ ਇਸ ਵਿਚ ਬਹੁਤੀ ਮਾਇਆ ਸੰਗਤਾਂ ਪਾਸੋਂ ਉਗਰਾਹੀ ਕਰਕੇ ਦਿੱਤੀ ਗਈ ਹੈ। ਇਸ ਨੇ ਇਹ ਆਪਣਾ ਹੀ ਅਸਥਾਨ ਬਣਾਇਆ ਹੈ, ਆਪਣਾ ਹੀ ਡੇਰਾ ਬਣਾਇਆ ਹੈ। ਇਹ ਠੀਕ ਹੈ ਕਿ ਇਹ ਇਕ ਇਤਿਹਾਸਕ ਅਸਥਾਨ ਹੈ, ਪਰੰਤੂ ਮਲਕੀਅਤ ਤਾਂ ਮਸਕੀਨ ਦੀ ਸਮਝੀ ਜਾਏਗੀ।

ਦਾਸ ਨੂੰ ਇਹ ਸਭ ਕੁਝ ਸੁਣ ਕੇ ਬੜਾ ਦੁੱਖ ਹੋਇਆ ਅਤੇ ਇਹ ਸੋਚ ਕੇ ਰੋਣਾ ਵੀ ਆਇਆ ਕਿ ਇਹੋ ਜਿਹੀ ਸੋਚ ਦੇ ਮਾਲਕ ਵੀ ਸਾਡੇ ਗੁਰਸਿੱਖਾਂ ਵਿਚ ਹਨ।

ਦਾਸ ਨੇ ਰਜਿਸਟਰੀ ਸ੍ਰੀ ਗੁਰੂ ਸਿੰਘ ਸਭਾ, ਇੰਦੌਰ ਦੇ ਨਾਮ ਸ਼ੁਰੂ ਵਿਚ ਹੀ ਕਰਵਾ ਦਿੱਤੀ ਸੀ। ਇਸ ਸੱਜਣ ਨੂੰ ਸ਼ਾਇਦ ਇਸ ਗੱਲ ਦਾ ਇਲਮ ਨਹੀਂ ਸੀ। ਦੂਸਰੇ ਦਿਨ ਹੀ ਰਜਿਸਟਰੀ ਤੇ ਹੋਰ ਸਾਰੇ ਕਾਗ਼ਜ਼ਾਤ ਸ੍ਰੀ ਗੁਰੂ ਸਿੰਘ ਸਭਾ, ਇੰਦੌਰ ਦੇ ਪ੍ਰਧਾਨ ਸ: ਪ੍ਰਧਾਨ ਸਿੰਘ ਜੀ ਅਤੇ ਸ: ਧਰਮ ਸਿੰਘ ਜੀ ਦੇ ਹਵਾਲੇ ਕਰ ਦਿੱਤੇ ਅਤੇ ਬੇਨਤੀ ਕੀਤੀ ਕਿ ਜਿਸ ਦੀ ਇਹ ਵਾਸਤ ਹੈ, ਮੈਂ ਉਸ ਦੇ ਹਵਾਲੇ ਕਰ ਰਿਹਾ ਹਾਂ। ਰਜਿਸਟਰੀ ਕਿਉਂਕਿ ਸ੍ਰੀ ਗੁਰੂ ਸਿੰਘ ਸਭਾ ਦੇ ਨਾਮ ਹੈ ਅਤੇ ਗੁਰਦੁਆਰਾ ਬਣ ਚੁੱਕਿਆ ਹੈ। ਕੁਝ ਤਾਮੀਰ ਅਜੇ ਬਾਕੀ ਰਹਿੰਦੀ ਹੈ ਇਸ ਲਈ ਬਾਕੀ ਦਾ ਕੰਮ ਸਿੰਘ ਸਭਾ ਆਪ ਹੀ ਕਰ ਲਵੇ। ਮੇਰਾ ਸੰਕਲਪ ਤਾਂ ਇਹ ਸੀ ਕਿ ਉਪਰ ਦਾ ਢਾਂਚਾ ਵੀ ਪੂਰਾ ਤਿਆਰ ਹੋ ਜਾਏ ਤਾਂ ਹੀ ਰਜਿਸਟਰੀ ਤੇ ਹੋਰ ਕਾਗ਼ਜ਼ ਪੱਤਰ ਸਿੰਘ ਸਭਾ ਦੇ ਹਵਾਲੇ ਕਰਾਂਗਾ, ਪਰੰਤੂ ਉਹਨਾਂ ਨੇ ਇਹ ਹੁਕਮ ਕੀਤਾ ਸੀ ਕਿ ਇਹ ਸਮਾਗਮ ਤੁਸੀਂ ਹੀ ਕਰੋਗੇ ਅਤੇ ਅਸੀਂ ਤੁਹਾਨੂੰ ਪੂਰਾ ਸਾਥ ਦਿਆਂਗੇ। ਮੇਰੇ ਇਸ ਫ਼ੈਸਲੇ ਉਪਰ ਸ: ਪਰਮੇਸ਼ਰਾ ਸਿੰਘ ਅਤੇ ਹੋਰ ਸੱਜਣਾਂ ਨੂੰ ਕੋਈ ਇਤਰਾਜ਼ ਨਾ ਹੋਇਆ।

ਉਸੇ ਸਮੇਂ ਤੋਂ ਹੀ ਇਹ ਸਮਾਗਮ ਉਥੇ ਚਲ ਰਿਹਾ ਹੈ। ਬੜਾ ਹੀ ਰੂਹਾਨੀ ਮਾਹੌਲ ਬਣ ਜਾਂਦਾ ਹੈ। ਇਹ ਧੰਨ ਗੁਰੂ ਨਾਨਕ ਦੇਵ ਜੀ ਦਾ ਇਕ

ਯਾਦਗਾਰੀ ਅਸਥਾਨ ਹੈ। ਇਸ ਪਾਸੇ ਹੁਣ ਬਹੁਤ ਹੀ ਸੁੰਦਰ ਧਰਮਸ਼ਾਲਾ ਵੀ ਬਣ ਕੇ ਤਿਆਰ ਹੋ ਗਈ ਹੈ, ਜਿਹੜੀ ਆਏ ਗਏ ਮੁਸਾਫ਼ਰਾਂ ਦੇ ਆਰਾਮ ਦਾ ਬਾਇਸ ਬਣਦੀ ਹੈ। ਹਜ਼ੂਰ ਸਾਹਿਬ ਜਾਂਦੇ ਹੋਏ ਯਾਤਰੀ, ਜੋ ਬਸਾਂ 'ਤੇ ਜਾਂਦੇ ਹਨ, ਉਹ ਇਥੇ ਉਤਰ ਕੇ ਇਸ ਅਸਥਾਨ ਦੇ ਦਰਸ਼ਨ ਕਰਦੇ ਹਨ ਅਤੇ ਬੁਰਹਾਨਪੁਰ ਤੋਂ ਹੁੰਦੇ ਹੋਏ ਹਜ਼ੂਰ ਸਾਹਿਬ ਪਹੁੰਚਦੇ ਹਨ।

ਇਸ ਦੌਰਾਨ ਮੈਂ ਥਾਂ-ਥਾਂ ਕਥਾ ਕਰਕੇ ਸੰਗਤਾਂ ਦੀ ਪ੍ਰਸੰਨਤਾ ਤੇ ਪਿਆਰ ਮਾਣਦਾ ਰਿਹਾ, ਜਿਸ ਨਾਲ ਹੌਸਲਾ ਵੀ ਵਧਦਾ ਰਿਹਾ, ਪਰੰਤੂ ਮੇਰੇ ਅੰਦਰ ਜੋ ਗੁਰੂ-ਪਿਆਰ ਸੀ, ਜਿਸ ਦੀਆਂ ਝਲਕੀਆਂ ਮੈਨੂੰ ਬੁਰਲਾ ਅਤੇ ਬੰਬਈ ਵਿਚੋਂ ਮਿਲ ਚੁੱਕੀਆਂ ਸਨ ਅਤੇ ਜੋ ਹੁਣ ਮੈਂ ਗਵਾ ਬੈਠਾ ਸਾਂ, ਉਸ ਦੀ ਯਾਦ ਕਦੀ-ਕਦੀ ਮੈਨੂੰ ਬਹੁਤ ਹੀ ਤੜਪਾ ਦੇਂਦੀ ਸੀ। ਇਹ ਸੱਚ ਹੈ ਕਿ ਸਭ ਕੁਝ ਤੱਸਲੀ ਨਾਲ ਚਲ ਰਿਹਾ ਹੈ, ਪਰੰਤੂ ਉਸ ਅਨੰਦ ਅਤੇ ਰਸ ਤੋਂ ਤਾਂ ਮੈਂ ਵਾਂਝਾ ਹੀ ਸਾਂ।

ਲਗਪਗ ਸੰਨ 1961 ਵਿਚ ਮੈਂ ਸੰਕਲਪ ਲਿਆ ਸੀ ਕਿ ਜੋ ਮਾਇਆ ਮੈਨੂੰ ਮਿਲੇਗੀ, ਮੈਂ ਉਹ ਸਾਰੀ ਓਅੰਕਾਰੇ ਸ਼ੂਰ ਦੇ ਅਸਥਾਨ 'ਤੇ ਦਿਆਂਗਾ। ਇਸ ਨੂੰ ਮੈਂ ਆਪਣਾ ਦਸਵੰਧ ਜਾਂ ਇਸ ਤੋਂ ਵੀ ਜ਼ਿਆਦਾ ਹਿੱਸਾ ਸਮਝ ਕੇ ਭੇਟ ਕਰਦਾ ਸਾਂ। ਹੁਣ ਵੀ ਜਦ ਮੈਂ ਉਥੇ ਜਾ ਕੇ ਕਥਾ ਕਰਦਾ ਹਾਂ ਤਾਂ ਸੰਗਤਾਂ ਵਲੋਂ ਮਿਲੀ ਮਾਇਆ ਗੁਰਦੁਆਰਾ ਓਅੰਕਾਰੇਸ਼ੂਰ ਵਿਖੇ ਭੇਟ ਕਰ ਦਿੰਦਾ ਹਾਂ। ਅੱਠ-ਦਸ ਦਿਨ ਦੀ ਮਾਇਆ ਹੀ ਮੈਂ ਆਪ ਰੱਖਦਾ ਹਾਂ।

## ਅਲਵਰ ਵਿਚ ਗੁਰਮਤਿ ਸਮਾਗਮ ਕਰਨ ਬਾਰੇ ਮਸਕੀਨ ਜੀ ਦਾ ਫੁਰਨਾ

ਸੰਨ 1961 ਵਿਚ ਹੀ ਮੈਂ-- ਸੰਕਲਪ ਕੀਤਾ ਕਿ ਅਲਵਰ ਵਿਚ ਵੀ ਗੁਰਮਤਿ ਸਮਾਗਮ ਰਖਿਆ ਜਾਵੇ, ਜਿਥੇ ਕਿ ਦਾਸ ਰਹਿੰਦਾ ਹੈ। ਇਸ ਸੰਕਲਪ ਨਾਲ ਮੈਂ ਕੁਝ ਮਾਇਆ ਗੁਰਮਤਿ ਪ੍ਰਚਾਰ, ਗੁਰਮਤਿ ਸਮਾਗਮ ਅਤੇ ਸਤਿਸੰਗ ਦੀ ਸੇਵਾ ਲਈ ਖ਼ਰਚ ਕਰ ਸਕਣ ਦੀ ਖ਼ੁਸ਼ੀ ਲੈਣੀ ਚਾਹੁੰਦਾ ਸਾਂ।

ਪਹਿਲਾ ਸਮਾਗਮ ਮੈਂ ਆਪਣੇ ਛੋਟੇ ਜਿਹੇ ਘਰ ਦੇ ਬਾਹਰ ਇਕ ਛੋਟੇ ਜਿਹੇ ਪਲਾਟ ਵਿਖੇ ਰਖਿਆ। ਸ਼ਹਿਰ ਦੀਆਂ ਅਤੇ ਕੁਝ ਬਾਹਰ ਦੀਆਂ ਸੰਗਤਾਂ ਸਮਾਗਮ ਵਿਚ ਪੁੱਜੀਆਂ। ਇਕ-ਦੋ ਰਾਗੀ ਜੱਥੇ ਅਤੇ ਇਕ-ਦੋ ਕਥਾਵਾਚਕ ਸੱਦੇ ਗਏ। ਸੰਗਤਾਂ ਨੇ ਮੰਗ ਕੀਤੀ ਕਿ ਸਾਲ ਦੇ ਸਾਲ ਅਜਿਹਾ ਸਮਾਗਮ ਜ਼ਰੂਰ ਹੋਣਾ ਚਾਹੀਦਾ ਹੈ। ਸੋ, ਇਸ ਤਰ੍ਹਾਂ ਹਰ ਸਾਲ ਇਹ ਸਮਾਗਮ ਅਲਵਰ ਵਿਚ ਨੀਯਤ ਕੀਤਾ ਗਿਆ। ਨਾਮਵਰ ਕੀਰਤਨੀਏ ਅਤੇ ਕਥਾਵਾਚਕ ਗਿ: ਰਣਜੀਤ ਸਿੰਘ ਜੀ ਪਾਰਸ, ਗਿ: ਮਾਨ ਸਿੰਘ ਜੀ ਝੌਰ, ਗਿ: ਨਾਹਰ ਸਿੰਘ ਜੀ ਅਤੇ ਉਸ ਸਮੇਂ ਦੇ ਉੱਘੇ ਪ੍ਰਚਾਰਕ ਸੰਤ ਬਾਬਾ ਬਲਵੰਤ ਸਿੰਘ ਜੀ, ਜਿਹੜੇ ਮੇਰੇ ਮਨ ਵਿਚ ਸਦਾ ਹੀ ਸ਼ਰਧਾ ਦੀ ਮੂਰਤੀ ਬਣੇ ਰਹਿੰਦੇ ਹਨ, ਉਹ ਵੀ ਇਸ ਸਮਾਗਮ ਸਮੇਂ ਦਰਸ਼ਨ ਦੇਂਦੇ ਰਹੇ। ਹਰ ਸਾਲ ਇਹ ਸਮਾਗਮ ਦਿਨ ਦੁਗਣੀ ਰਾਤ ਚੌਗਣੀ ਉੱਨਤੀ ਕਰਦਾ ਰਿਹਾ ਅਤੇ ਧੰਨ ਗੁਰੂ ਨਾਨਕ ਦੇਵ ਜੀ ਉਤਸ਼ਾਹ ਅਤੇ ਪਿਆਰ ਵਧਾਉਂਦੇ ਰਹੇ।

ਕਦੀ-ਕਦੀ ਅਜਿਹਾ ਵੀ ਹੁੰਦਾ ਸੀ, ਸਗੋਂ ਕਦੀ-ਕਦੀ ਹੀ ਕਿਉਂ, ਹਰ ਸਾਲ ਹੀ ਐਸਾ ਹੁੰਦਾ ਕਿ ਸਮਾਗਮ ਉਪਰ ਖ਼ਰਚ ਇਤਨਾ ਹੋ ਜਾਣਾ, ਜਿਸ ਕਰਕੇ ਕਿ ਮੇਰੀ ਜੇਬ ਵੀ ਖ਼ਾਲੀ ਹੋ ਜਾਂਦੀ ਸੀ ਅਤੇ ਲੰਗਰ ਪਾਣੀ ਜੋ ਬਜ਼ਾਰੋਂ ਹੀ ਕਾਫ਼ੀ ਮਿਕਦਾਰ ਵਿਚ ਲਿਆਇਆ ਜਾਂਦਾ ਸੀ, ਉਸ ਦਾ ਨਿਪਟਾਰਾ ਕਰਨਾ ਵੀ ਔਖਾ ਹੋ ਜਾਂਦਾ ਸੀ। ਕਦੀ-ਕਦੀ ਇਹ ਵੀ ਸੋਚਣ ਲੱਗ ਜਾਈਦਾ ਸੀ ਕਿ ਸਮਾਗਮ ਬਹੁਤ ਭਾਰੀ ਹੁੰਦਾ ਜਾ ਰਿਹਾ ਹੈ। ਸੰਗਤ ਵੀ ਬਾਹਰੋਂ ਬੜੀ ਭਾਰੀ ਗਿਣਤੀ ਵਿਚ ਆ ਰਹੀ ਹੈ। ਰਾਗੀ ਜੱਥੇ ਅਤੇ ਪ੍ਰਚਾਰਕ ਵੀ ਬਹੁਤ ਆਉਣ ਲੱਗ ਪਏ ਹਨ। ਸਭ ਦੀ ਸੇਵਾ ਕਰਦਿਆਂ, ਲੰਗਰ ਉਪਰ ਖ਼ਰਚ ਕਰਦਿਆਂ ਮੇਰਾ ਹੱਥ ਤੰਗ ਹੋ ਜਾਂਦਾ ਹੈ ਅਤੇ ਬਜ਼ਾਰ

ਦਾ ਉਧਾਰ ਵੀ ਕਾਫ਼ੀ ਚੜ੍ਹ ਜਾਂਦਾ ਹੈ।

ਇਤਨਾ ਕੁਝ ਹੋਣ ਦੇ ਬਾਵਜੂਦ ਪ੍ਰਭੂ ਦੀ ਕਿਰਪਾ ਨਾਲ ਮੇਰੇ ਹੌਸਲੇ ਨੂੰ ਕਦੀ ਵੀ ਢਾਹ ਨਾ ਲੱਗੀ ਅਤੇ ਮੈਂ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਕਿ ਹੇ ਸੱਚੇ ਪਾਤਿਸ਼ਾਹ! ਮੇਰਾ ਹੱਥ ਏਨਾ ਵੀ ਤੰਗ ਨਾ ਕਰੀਂ ਕਿ ਅਜਿਹੇ ਸੋਹਣੇ ਸਮਾਗਮ ਵਿਚ ਕੁਝ ਵਿਘਨ ਪਵੇ, ਕਿਉਂਕਿ ਪਾਤਸ਼ਾਹ! ਇਹ ਸਮਾਗਮ ਵੀ ਤੁਹਾਡਾ ਹੈ ਅਤੇ ਮੈਂ ਵੀ ਤੁਹਾਡਾ ਹਾਂ।

# ਅਲਵਰ ਵਿਚ ਗੁਰਦੁਆਰੇ ਦੀ ਬਿਲਡਿੰਗ ਬਣਾਉਣ ਲਈ ਮਸਕੀਨ ਜੀ ਦੀ ਘਾਲਣਾ

ਸਤਿਗੁਰੂ ਨੇ ਅਰਦਾਸ ਪ੍ਰਵਾਨ ਕੀਤੀ ਅਤੇ ਸਮਾਗਮ ਬਿਲਕੁਲ ਠੀਕ ਠਾਕ ਚਲਦਾ ਰਿਹਾ। ਸੰਗਤਾਂ ਦਾ ਹਰ ਸਮਾਗਮ 'ਤੇ ਵਾਧਾ ਹੋ ਰਿਹਾ ਸੀ। ਰਿਹਾਇਸ਼ ਦਾ ਪ੍ਰਬੰਧ ਵੱਖ-ਵੱਖ ਧਰਮਸ਼ਾਲਾਵਾਂ ਬੁੱਕ ਕਰਵਾ ਕੇ ਕੀਤਾ ਜਾਂਦਾ ਸੀ, ਪਰੰਤੂ ਬੈਠਣ ਲਈ ਜਗ੍ਹਾ ਸੰਗਤ ਲਈ ਥੋੜ੍ਹੀ ਪੈਂਦੀ ਗਈ। ਅਸਥਾਨ ਹੋਰ ਲਿਆ ਗਿਆ। ਸ: ਪਰਮੇਸ਼ਰਾ ਸਿੰਘ ਜੀ ਨੇ ਮੈਨੂੰ ਉਸ ਜ਼ਮਾਨੇ ਵਿਚ ਇਕ ਲੱਖ ਦਮੜੇ ਉਧਾਰ ਦਿੱਤੇ, ਜਿਹੜੇ ਮੈਂ ਵਿਦੇਸ਼-ਯਾਤਰਾਵਾਂ ਦੌਰਾਨ ਜਦੋਂ ਵੀ ਉਹ ਸੈਰ-ਸਪਾਟੇ ਲਈ ਮੇਰੇ ਨਾਲ ਆਏ ਅਤੇ ਜੋ ਮਾਇਆ ਮੈਨੂੰ ਮਿਲਦੀ ਰਹੀ, ਉਸ ਵਿਚੋਂ ਮੈਂ ਨਾਲ-ਨਾਲ ਹੀ ਉਹਨਾਂ ਨੂੰ ਮੋੜਦਾ ਰਿਹਾ। ਇਸ ਤਰ੍ਹਾਂ ਦੋ-ਚਾਰ ਸਾਲਾਂ ਵਿਚ ਮੈਂ ਉਨ੍ਹਾਂ ਤੋਂ ਲਈ ਮਾਇਆ ਮੋੜ ਦਿੱਤੀ।

ਇਕ ਲੱਖ ਰੁਪਿਆ ਮੈਂ ਪੰਜਾਬ ਐਂਡ ਸਿੰਧ ਬੈਂਕ ਤੋਂ ਉਧਾਰ ਲਿਆ। ਇਸ ਬੈਂਕ ਦੇ ਮੈਨੇਜਰ ਸ: ਇੰਦਰਜੀਤ ਸਿੰਘ ਜੀ, ਜੋ ਬੜੇ ਹੀ ਗੁਰਮੁਖ ਜੀਉੜੇ ਸਨ, ਬਿਨਾਂ ਸੂਦ ਦੇ ਇਹ ਮਾਇਆ ਉਹਨਾਂ ਨੇ ਮੈਨੂੰ ਦਿੱਤੀ, ਜਿਹੜੀ ਮੈਂ ਇਕ-ਦੋ ਸਾਲਾਂ ਵਿਚ ਥੋੜ੍ਹੀ-ਥੋੜ੍ਹੀ ਕਰਕੇ ਵਾਪਸ ਕਰ ਦਿੱਤੀ। ਅਸਥਾਨ ਬਣ ਕੇ ਤਿਆਰ ਹੋ ਗਿਆ। ਇਸ ਬਿਲਡਿੰਗ ਦੀ ਦੇਖ-ਰੇਖ ਵੀ ਸ: ਪਰਮੇਸ਼ਰਾ ਸਿੰਘ ਜੀ ਨੇ ਹੀ ਕੀਤੀ। ਬਿਲਡਿੰਗ ਬਨਾਉਣ ਦਾ ਉਹਨਾਂ ਨੂੰ ਕਾਫ਼ੀ ਤਜਰਬਾ ਸੀ। ਉਹਨਾਂ ਨੇ ਆਪਣੀ ਕੋਠੀ ਵੀ ਬਣਵਾਈ ਸੀ। ਹੋਰ ਵੀ ਕਈ ਇਮਾਰਤਾਂ ਬਣਵਾਈਆਂ ਸਨ ਅਤੇ ਓਅੰਕਾਰੇਸ਼ੁਰ ਗੁਰਦੁਆਰੇ ਦੀ ਤਾਮੀਰ ਵਿਚ ਵੀ ਉਹਨਾਂ ਕਾਫ਼ੀ ਸਮਾਂ ਦਿੱਤਾ ਸੀ। ਉਹਨਾਂ ਨੂੰ ਬਿਲਡਿੰਗ ਬਣਾਉਣ ਬਾਰੇ ਕਾਫ਼ੀ ਤਜਰਬਾ ਸੀ। ਉਸੇ ਤਜਰਬੇ ਨੂੰ ਉਹਨਾਂ ਅਲਵਰ ਵਿਖੇ ਅਸਥਾਨ ਬਣਾਉਣ ਵਿਚ ਵਰਤਿਆ ਅਤੇ ਪੂਰਨ ਸਹਿਯੋਗ ਦਿੱਤਾ।

ਆਖ਼ਰ ਇਕ ਦਿਨ ਇਹ ਅਸਥਾਨ ਬਣ ਕੇ ਤਿਆਰ ਹੋ ਗਿਆ। ਇਹ ਗੱਲ 1970 ਦੀ ਹੈ। 1970 ਵਿਚ ਹੀ ਸ਼ਾਇਦ ਉਥੇ ਪਹਿਲਾ ਸਮਾਗਮ ਰਖਿਆ ਗਿਆ। ਇਸ ਸਮਾਗਮ ਵਿਚ ਬੇਅੰਤ ਸੰਗਤਾਂ ਬਾਹਰੋਂ ਆਈਆਂ। ਸਿੰਘ ਸਾਹਿਬਾਨ—ਸਿੰਘ ਸਾਹਿਬ ਗਿ: ਚੇਤ ਸਿੰਘ ਜੀ, ਸਿੰਘ ਸਾਹਿਬ ਗਿ: ਸਾਧੂ ਸਿੰਘ ਜੀ, ਜੱਥੇਦਾਰ ਅਕਾਲ ਤਖ਼ਤ ਵੀ ਪੁੱਜੇ। ਇਹਨਾਂ ਨੇ ਮੈਨੂੰ ਅਸ਼ੀਰਵਾਦ ਦਿੱਤੀ ਅਤੇ ਪਿਆਰ ਵੀ ਬਹੁਤ ਕੀਤਾ। ਸੰਗਤਾਂ ਦੇ

ਰਹਿਣ ਬਹਿਣ ਲਈ ਥਾਂ ਵੀ ਠੀਕ ਹੋ ਗਈ ਅਤੇ ਸਹਿਜੇ-ਸਹਿਜੇ ਅਲਵਰ ਦਾ ਗੁਰਮਤਿ ਸਮਾਗਮ ਸੰਸਾਰ-ਪ੍ਰਸਿੱਧ ਗੁਰਮਤਿ ਸਮਾਗਮ ਬਣ ਗਿਆ। ਦੂਰ-ਦੁਰਾਡੇ ਦੇ ਦੇਸ਼ਾਂ ਅਤੇ ਵਿਦੇਸ਼ਾਂ ਤੋਂ ਵੀ ਸੰਗਤਾਂ ਪੁੱਜਣ ਲੱਗ ਪਈਆਂ।

ਜਿਉਂ ਜਿਉਂ ਅਲਵਰ-ਸਮਾਗਮ ਵੱਡਾ ਹੁੰਦਾ ਗਿਆ, ਖ਼ਰਚ ਅਤੇ ਜ਼ਿੰਮੇਵਾਰੀ ਵੀ ਮੇਰੀ ਵਧਣ ਲੱਗ ਪਈ। ਧੰਨ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਆਪ ਹੀ ਬਰਕਤ ਪਾਉਂਦੇ ਰਹੇ ਅਤੇ ਸਾਰੇ ਕਾਰਜਾਂ ਨੂੰ ਸਫਲਤਾ ਨਾਲ ਸਿਰੇ ਚਾੜ੍ਹਦੇ ਰਹੇ। ਇਹ ਸਮਾਗਮ ਅੱਜ ਤਕ ਗੁਰੂ ਦੀ ਕ੍ਰਿਪਾ ਸਦਕਾ ਪੂਰੇ ਉਮੰਗ ਅਤੇ ਉਤਸ਼ਾਹ ਨਾਲ ਹੋ ਰਿਹਾ ਹੈ। ਸੰਗਤਾਂ ਦੂਰੋਂ-ਦੂਰੋਂ ਪੁੱਜ ਕੇ ਰੂਹਾਨੀ ਅਨੰਦ ਮਾਣਦੀਆਂ ਹਨ ਅਤੇ ਉਹਨਾਂ ਨੂੰ ਇਹ ਅਨੰਦ ਮਾਨਣ ਦੀ ਸਾਲ ਭਰ ਉਡੀਕ ਰਹਿੰਦੀ ਹੈ ਕਿ ਕਦੋਂ ਇਹ ਦਿਹਾੜਾ ਆਵੇ ਅਤੇ ਅਸੀਂ ਅਲਵਰ ਪੁੱਜੀਏ। ਧੰਨ ਗੁਰੂ ਨਾਨਕ ਦੇਵ ਜੀ ਨੇ ਮੇਰੀ ਝੋਲੀ ਵਿਚ ਇਹ ਅਮੁੱਲ ਸੌਗਾਤ ਬਖ਼ਸ਼ੀ ਹੈ।

ਥਾਂ-ਥਾਂ 'ਤੇ ਪਰਚਾਰ ਕਰਦਿਆਂ ਇਕ ਤੜਪ ਬਣੀ ਰਹਿੰਦੀ ਸੀ ਉਹਨਾਂ ਦੋ ਝਲਕੀਆਂ ਬਾਰੇ ਜੋ ਮੈਨੂੰ ਦੋ ਵਾਰ ਪ੍ਰਾਪਤ ਹੋ ਚੁੱਕੀਆਂ ਸਨ। ਉਹਨਾਂ ਝਲਕੀਆਂ ਦੀ ਯਾਦ ਮੈਨੂੰ ਬੜਾ ਤੜਪਾਉਂਦੀ ਅਤੇ ਰੁਲਾ ਵੀ ਦੇਂਦੀ ਸੀ। ਮੇਰਾ ਹਿਰਦਾ ਵਿਅਕੁਲ ਹੋ ਕੇ ਪ੍ਰਭੂ ਪਾਸੋਂ ਸ਼ਾਂਤ ਹੋਣ ਲਈ ਅਰਦਾਸਾਂ ਕਰਦਾ ਸੀ।



ਲਗਪਗ 7-8 ਸਾਲ ਇਸ ਤਰ੍ਹਾਂ ਹੀ ਬੀਤ ਗਏ, ਪਰੰਤੂ ਉਸ ਤਰ੍ਹਾਂ ਦੀ ਝਲਕਾਰੇ ਦੀ ਖੇਡ ਨਾ ਬਣੀ। ਕੁਝ ਨਿਰਾਸਤਾ ਵੀ ਮਨ ਵਿਚ ਆਈ ਅਤੇ ਕਈ ਵਾਰੀ ਉਦਾਸੀ ਵੀ ਮਹਿਸੂਸ ਹੋਈ, ਪਰੰਤੂ ਇਹ ਮੇਰਾ ਵਹਿਮ ਨਹੀਂ ਸੀ, ਕਿਉਂਕਿ ਉਸ ਰਸ ਦੀ ਮਿਠਾਸ ਅੱਜ ਵੀ ਮੈਨੂੰ ਯਾਦ ਆ ਜਾਂਦੀ ਹੈ। ਸਖ਼ਤ ਉਦਾਸੀ ਵਿਚ ਹੋਣ ਕਰਕੇ ਪ੍ਰਮਾਤਮਾ ਪ੍ਰਤੀ ਕੁਝ ਨਿਰਾਸਤਾ ਵੀ ਛਾ ਜਾਂਦੀ। ਇਸ ਨਿਰਾਸਤਾ ਦੇ ਕਾਰਨ ਮਨ ਵਿਚ ਕੁਝ ਮੈਲ ਵੀ ਭਰ ਜਾਂਦੀ ਅਤੇ ਮਨ ਬੋਝਲ ਰਹਿਣ ਲੱਗ ਪਿਆ।

ਮੈਂ ਕਦੀ-ਕਦੀ ਸਤਿਗੁਰੂ ਅੱਗੇ ਅਰਦਾਸ ਕਰਦਾ ਸਾਂ ਕਿ ਹੇ ਪ੍ਰਭੂ! ਮੇਰੇ ਪਾਸੋਂ ਕਿਤੇ ਲੋਭ ਵਸ, ਕ੍ਰੋਧ ਵਸ, ਵਾਸ਼ਨਾ ਅਤੇ ਅਹੰਕਾਰ ਵਸ ਕੋਈ ਗ਼ਲਤ ਕੰਮ ਨਾ ਹੋ ਜਾਵੇ, ਪਰੰਤੂ ਮੇਰੇ ਪਾਤਿਸ਼ਾਹ ਦੀ ਰਹਿਮਤ ਅਤੇ ਬਖ਼ਸ਼ਿਸ਼ ਨਾਲ ਮੈਂ ਹਰ ਤਰ੍ਹਾਂ ਦੇ ਉਪੱਦਰ ਤੇ ਗਿਰਾਵਟ ਤੋਂ ਬਚਿਆ ਰਿਹਾ। ਸਤਿਗੁਰੂ ਨੇ ਮੇਰਾ ਜਾਮਾ ਸਾਫ਼ ਅਤੇ ਪਾਕ ਰਖਿਆ ਅਤੇ ਬਿਨਾਂ ਨਾਗ਼ਾ ਮੈਂ ਦੇਸ਼ਾਂ-ਵਿਦੇਸ਼ਾਂ ਵਿਚ ਕਥਾ ਦੀ ਸੇਵਾ ਕਰਦਾ ਰਿਹਾ ਅਤੇ ਸੰਗਤਾਂ ਦੇ ਪਿਆਰ ਅਤੇ ਸਤਿਕਾਰ ਦਾ ਪਾਤਰ ਬਣਿਆ ਰਿਹਾ।

## ਸੰਨ 84 ਦੀ ਘਟਨਾ
## ਮਸਕੀਨ ਜੀ ਦੀਆਂ ਅੱਖਾਂ ਵਿਚ ਹੰਝੂ

ਇਸੇ ਦੌਰਾਨ ਜਦੋਂ 84 ਦੀ ਘਟਨਾ ਵਾਪਰੀ ਤਾਂ ਇਸ ਨੇ ਮੇਰੇ ਹਿਰਦੇ ਨੂੰ ਝੰਜੋੜ ਕੇ ਰੱਖ ਦਿੱਤਾ। ਐਸਾ ਕਿਉਂ ਹੋਇਆ ? ਇਸ ਦੀ ਤਹਿ ਵਿਚ ਜਾਣ ਤੋਂ ਬਿਨਾਂ ਹੀ ਮੈਂ ਇਹ ਸੋਚਿਆ ਕਿ ਸ੍ਰੀ ਦਰਬਾਰ ਸਾਹਿਬ 'ਤੇ ਜੋ ਕੁਝ ਵੀ ਹੋਇਆ, ਇਹ ਠੀਕ ਨਹੀਂ ਹੋਇਆ, ਬਹੁਤ ਹੀ ਗ਼ਲਤ ਹੋਇਆ। ਉਸ ਦਿਨ ਮੈਂ ਸ਼ਿਮਲੇ ਸਾਂ। ਉਥੇ ਕਥਾ ਕਰਦਿਆਂ ਮੇਰਾ ਰੋਣਾ ਨਿਕਲ ਗਿਆ ਅਤੇ ਮੇਰੇ ਪਾਸੋਂ ਕਥਾ ਨਾ ਹੋ ਸਕੀ। ਮੈਂ ਸਮਾਪਤੀ ਕਰ ਦਿੱਤੀ। ਚਾਲੇ ਪਾਏ ਅਤੇ ਦਿੱਲੀ ਪਹੁੰਚ ਗਿਆ।

ਪੰਜਾਬੀ ਬਾਗ਼ ਦੇ ਗੁਰਦੁਆਰੇ ਵਿਚ ਕਥਾ ਕਰਦਿਆਂ ਮੈਂ ਆਪਣਾ ਰੋਸ ਪ੍ਰਗਟ ਕੀਤਾ। ਸੰਗਤਾਂ ਨੇ ਪੂਰਾ ਸਹਿਯੋਗ ਦਿੱਤਾ ਅਤੇ ਥਾਂ-ਥਾਂ 'ਤੇ ਗੁਰਦੁਆਰਿਆਂ ਵਿਚ ਸਮਾਗਮ ਚਲ ਪਏ, ਜਿਸ ਵਿਚ ਮੈਂ ਕੇਵਲ ਇਤਨਾ ਹੀ ਆਖਿਆ ਕਿ ਵਕਤ ਦੀ ਹਕੂਮਤ ਨੂੰ ਕੋਈ ਹੋਰ ਉਪਾਉ ਲੱਭਣਾ ਚਾਹੀਦਾ ਸੀ। ਬਿਜਲੀ, ਪਾਣੀ ਅਤੇ ਖ਼ੁਰਾਕ ਦੀ ਸਪਲਾਈ ਬੰਦ ਕਰਕੇ ਅੰਦਰ ਬੈਠਿਆਂ ਨੂੰ ਗ੍ਰਿਫ਼ਤਾਰ ਕੀਤਾ ਜਾ ਸਕਦਾ ਸੀ। ਇਹ ਜਿਹੜਾ ਗ਼ਲਤ ਅਤੇ ਘਿਨਾਉਣਾ ਤਰੀਕਾ ਵਰਤਿਆ ਗਿਆ ਹੈ, ਇੰਜ ਜਾਪਦਾ ਹੈ ਕਿ ਕਿਸੇ ਬਦਲੇ ਦੀ ਭਾਵਨਾ ਅਧੀਨ ਹੀ ਇਹ ਸਾਰਾ ਕੁਝ ਕੀਤਾ ਗਿਆ ਹੈ।

ਇੰਨਾ ਕਹਿਣ ਦੀ ਦੇਰ ਸੀ ਕਿ ਮੇਰੇ 'ਤੇ ਕੇਸ ਬਣਾ ਦਿੱਤੇ ਗਏ। ਗ੍ਰਿਫ਼ਤਾਰੀ ਵਾਰੰਟ ਜਾਰੀ ਹੋ ਗਏ, ਜਿਸ ਦਾ ਮੈਨੂੰ ਪਤਾ ਚਲ ਗਿਆ। ਦੂਸਰੇ ਦਿਨ ਸਵੇਰੇ ਮਾਡਲ ਟਾਊਨ ਦਿੱਲੀ ਵਿਖੇ ਮੇਰੀ ਕਥਾ ਦਾ ਪ੍ਰੋਗ੍ਰਾਮ ਸੀ, ਗੁਰਦੁਆਰੇ ਵਿਚ ਬੜਾ ਭਾਰੀ ਇੱਕਠ ਸੀ। ਸਿੰਘ ਸਾਹਿਬ ਗਿ: ਚੇਤ ਸਿੰਘ ਜੀ ਨੇ ਮੈਨੂੰ ਛੇ ਸਫ਼ਿਆਂ ਦੀ ਦਰਦਨਾਕ ਚਿੱਠੀ ਦਸਤੀ ਭੇਜੀ, ਜਿਸ ਵਿਚ ਉਹਨਾਂ ਨੇ ਚਸ਼ਮਦੀਦ ਹਾਲਾਤ ਰੋਂਦੀਆਂ ਹੋਈਆਂ ਅੱਖਾਂ ਨਾਲ ਕਲਮਬੰਦ ਕਰਕੇ ਮੈਨੂੰ ਭੇਜੇ।

ਮੈਂ ਇਹ ਸਾਰੀ ਚਿੱਠੀ ਮਾਡਲ ਟਾਊਨ ਗੁਰਦੁਆਰੇ ਵਿਚ ਇਕੱਠੀ ਹੋਈ ਸੰਗਤ ਨੂੰ ਪੜ੍ਹ ਕੇ ਸੁਣਾਈ। ਕਿਉਂਕਿ ਇਹ ਚਿੱਠੀ ਛੇ ਸਫ਼ਿਆਂ ਦੀ ਸੀ, ਪਰੰਤੂ ਤਿੰਨ ਸਫ਼ੇ ਸੁਨਾਉਣ ਤੋਂ ਬਾਅਦ ਹੀ ਮੇਰਾ ਗਲਾ ਰੁਕ ਗਿਆ। ਬਾਕੀ ਰਹਿੰਦੀ ਚਿੱਠੀ ਮੇਰੇ ਨਾਲ ਦੇ ਸਾਥੀ ਗਿ: ਕਲਿਆਣ ਸਿੰਘ ਜੀ ਮਹਾਨ ਕੀਰਤਨੀਏ ਨੇ ਸੰਗਤ ਨੂੰ ਪੜ੍ਹ ਕੇ ਸੁਣਾਈ। ਇਸ ਨਾਲ ਸੰਗਤਾਂ

ਵਿਚ ਬੜਾ ਜੋਸ਼ ਪੈਦਾ ਹੋਇਆ। ਮੈਨੂੰ ਪਤਾ ਨਹੀਂ ਕਿ ਕਿਸ ਨੇ ਉਹ ਚਿੱਠੀ ਮੇਰੇ ਹੱਥ ਵਿਚੋਂ ਲੈ ਲਈ, ਜੋ ਲਗਪਗ ਚੌਥੇ ਦਿਨ ਹੀ ਉਸ ਚਿੱਠੀ ਦੀ ਕਾਪੀ ਦੇਸ਼ ਵਿਦੇਸ਼ ਦੇ ਗੁਰਦੁਆਰਿਆਂ ਦੇ ਨੋਟਿਸ ਬੋਰਡ 'ਤੇ (ਉਸ ਦੀਆਂ ਫ਼ੋਟੋ ਕਾਪੀਆਂ) ਲਗੀਆਂ ਹੋਈਆਂ ਸਨ।

ਗੌਰਮਿੰਟ ਮੇਰੇ ਉਪਰ ਦੇਸ਼-ਧ੍ਰੋਹੀ ਦਾ ਮੁਕੱਦਮਾ ਤਾਂ ਬਣਾ ਨਹੀਂ ਸਕਦੀ ਸੀ, ਕਿਉਂਕਿ ਮੈਂ ਦੇਸ਼ ਦੇ ਵਿਰੁੱਧ ਕੁਝ ਵੀ ਨਹੀਂ ਸੀ ਬੋਲਿਆ, ਕੇਵਲ ਗੌਰਮਿੰਟ ਦੀ ਗ਼ਲਤ ਕਾਰਵਾਈ ਦੇ ਵਿਰੁੱਧ ਹੀ ਬੋਲਿਆ ਸੀ। ਦਰਬਾਰ ਸਾਹਿਬ ਉੱਤੇ ਅਟੈਕ ਕਰਨ ਦੀ ਥਾਂ ਕੋਈ ਹੋਰ ਢੰਗ ਵਰਤਿਆ ਜਾਂਦਾ। ਕਈ ਹਿੰਦੂ ਵੀਰਾਂ ਨੇ ਵੀ ਇਸ ਤਰ੍ਹਾਂ ਦੇ ਇਤਰਾਜ਼ ਲਿਖਤੀ ਰੂਪ ਵਿਚ ਅਤੇ ਬੋਲ ਕੇ ਕੀਤੇ ਸਨ, ਪਰੰਤੂ ਵਾਰੰਟ ਗ੍ਰਿਫ਼ਤਾਰੀ ਕੇਵਲ ਮੇਰੇ ਹੀ ਜਾਰੀ ਕੀਤੇ ਗਏ।

ਉਸੇ ਦਿਨ ਹੀ ਮੈਨੂੰ ਪਤਾ ਚਲਿਆ ਕਿ ਪੁਲਿਸ ਮਾਡਲ ਟਾਊਨ ਗੁਰਦੁਆਰੇ ਮੈਨੂੰ ਗ੍ਰਿਫ਼ਤਾਰ ਕਰਨ ਲਈ ਪੁੱਜੀ ਹੈ। ਮੈਨੂੰ ਇਕ ਸੱਜਣ ਸ: ਪਰਧਾਨ ਸਿੰਘ ਸਿੱਧਾ ਰੇਲਵੇ ਸਟੇਸ਼ਨ ਲੈ ਗਏ। ਉਹ ਮੇਰੇ ਬੜੇ ਹਮਦਰਦ ਸਨ, ਜੋ ਅੱਜ ਨਹੀਂ ਰਹੇ। ਮੈਨੂੰ ਇਟਾਵਾ ਆਪਣੇ ਘਰ ਲੈ ਗਏ। ਉਹਨਾਂ ਮੈਨੂੰ ਆਪਣੇ ਘਰ ਵਿਚ ਹੀ ਰਖਿਆ। ਉਥੋਂ ਮੈਂ ਔਰੰਗਾਬਾਦ ਚਲਾ ਗਿਆ।



ਉਥੇ ਜਾ ਕੇ ਇਕ ਹੋਰ ਤਜਰਬਾ ਹੋਇਆ। ਉਥੇ ਮੇਰੇ ਇਕ ਦੋ ਪੁਰਾਣੇ ਗੂੜ੍ਹੇ ਮਿੱਤਰ ਸਨ ਅਤੇ ਮੇਰੀ ਬੜੇ ਪਿਆਰ ਨਾਲ ਸੇਵਾ ਕਰਦੇ ਸਨ। ਮੇਰੀ ਗ੍ਰਿਫ਼ਤਾਰੀ ਦੀਆਂ ਖ਼ਬਰਾਂ ਸੁਣ ਕੇ ਉਹਨਾਂ ਗੂੜ੍ਹੇ ਮਿੱਤਰਾਂ ਨੇ ਅੱਖਾਂ ਫੇਰ ਲਈਆਂ ਸਨ।

ਮੈਂ ਉਥੋਂ ਹਜ਼ੂਰ ਸਾਹਿਬ ਚਲਾ ਗਿਆ। ਫਿਰ ਉਥੋਂ ਬਿੰਦਰ ਚਲਾ ਗਿਆ। ਫਿਰ ਮੈਂ ਉਥੋਂ ਰਾਇਪੁਰ ਚਲਾ ਗਿਆ। ਇਸ ਤਰ੍ਹਾਂ ਮੈਂ ਲਗਪਗ ਛੇ ਮਹੀਨੇ ਥਾਂ-ਥਾਂ ਭਰਮਣ ਕਰਦਾ ਰਿਹਾ। ਕਿਤੇ ਕਿਤੇ ਕਥਾ ਵੀ ਕਰਦਾ ਰਿਹਾ। ਕਈ ਥਾਵਾਂ 'ਤੇ ਪ੍ਰਬੰਧਕ ਮੈਨੂੰ ਕਥਾ ਕਰਨ ਲਈ ਸਮਾਂ ਦੇਣ ਤੋਂ ਸੰਕੋਚ ਕਰਦੇ ਰਹੇ। ਮੈਂ ਫਿਰ ਦਿਲੀ ਪਹੁੰਚਿਆ। ਘਰ ਸਾਡਾ ਕੁਰਕ ਹੋ ਚੁੱਕਿਆ ਸੀ ਅਤੇ ਬੱਚੇ ਤੰਗ ਹੋ ਰਹੇ ਸਨ। ਛੇ ਮਹੀਨਿਆਂ ਤੋਂ ਉਹਨਾਂ ਨਾਲ ਮੇਰਾ ਕੋਈ ਸੰਬੰਧ ਨਹੀਂ ਜੁੜ ਸਕਿਆ ਸੀ। ਸੰਤ ਲੌਂਗੋਵਾਲ ਜੀ ਨੇ ਫ਼ੋਨ 'ਤੇ ਸੰਦੇਸ਼ ਦਿੱਤਾ ਕਿ ਤੁਸੀਂ ਗ੍ਰਿਫ਼ਤਾਰੀ ਦੇ ਦਿਉ। ਥਾਂ-ਥਾਂ ਤੁਸੀਂ ਕਦ ਤਕ ਭਜੋਗੇ।

ਮੈਂ ਗੁਰਦੁਆਰਾ ਰਕਾਬਗੰਜ ਸਾਹਿਬ ਮੱਥਾ ਟੇਕਣ ਆਇਆ। ਸਤਿਗੁਰੂ ਨੂੰ ਨਮਸਕਾਰ ਕਰਕੇ ਜਦੋਂ ਗੇਟ ਤੋਂ ਬਾਹਰ ਨਿਕਲਿਆ ਤਾਂ ਬਾਹਰ ਨਿਕਲਦਿਆਂ ਹੀ ਸ: ਬਲਜੀਤ ਸਿੰਘ, ਪਾਰਲੀਮੈਂਟ ਸਟਰੀਟ ਪੁਲਿਸ ਸਟੇਸ਼ਨ ਦੇ ਐਸ. ਐਚ. ਓ. (S.H.O.) ਨੇ ਪੁਲਸ ਫ਼ੋਰਸ ਲੈ ਕੇ ਮੈਨੂੰ ਗ੍ਰਿਫ਼ਤਾਰ ਕਰ ਲਿਆ। ਪਹਿਲਾਂ ਪਾਰਲੀਮੈਂਟ ਥਾਣੇ ਲੈ ਗਏ, ਫਿਰ ਪਟਿਆਲਾ ਹਾਊਸ ਕੋਰਟ ਵਿਚ ਲੈ ਗਏ, ਪਰੰਤੂ ਮੇਰੀ ਖ਼ੁਸ਼ਕਿਸਮਤੀ ਕਿ ਸਰਨਾ ਅਤੇ ਦਿੱਲੀ ਕਮੇਟੀ ਦੇ ਕੁਝ ਹੋਰ ਸੱਜਣ ਬਹੁ-ਗਿਣਤੀ ਵਿਚ ਕੋਰਟ ਵਿਚ ਪਹੁੰਚ ਗਏ। ਉਹਨਾਂ ਨੇ ਮੇਰੀ ਜ਼ਮਾਨਤ ਕਰਵਾ ਦਿੱਤੀ, ਪਰੰਤੂ ਉਹ ਕੇਸ ਫਿਰ ਵੀ ਮੇਰੇ ਉਪਰ ਬਣੇ ਰਹੇ ਅਤੇ ਮੈਂ ਪੇਸ਼ੀਆਂ ਭੁਗਤਦਾ ਰਿਹਾ।

# ਕੁਵੈਤ ਦਾ ਮੇਰਾ ਵੀਜ਼ਾ ਤੇ ਏਅਰ ਟਿਕਟ ਜ਼ਬਤ ਅਤੇ ਗ੍ਰਿਫ਼ਤਾਰੀ

ਕੁਵੈਤ ਦੀ ਸੰਗਤ ਨੇ ਮੈਨੂੰ ਇਕ ਵਾਰ ਵੀਜ਼ਾ (Viza) ਭੇਜਿਆ ਸੀ ਅਤੇ ਏਅਰ ਟਿਕਟ ਵੀ ਭੇਜੀ ਸੀ। ਮੈਂ ਕੁਵੈਤ ਜਾਣ ਲਈ ਏਅਰ ਪੋਰਟ 'ਤੇ ਪੁੱਜਿਆ। ਸ: ਬਲਜੀਤ ਸਿੰਘ ਮੈਨੂੰ ਏਅਰ ਪੋਰਟ ਤੋਂ ਗ੍ਰਿਫ਼ਤਾਰ ਕਰਨ ਲਈ ਉਥੇ ਪੁੱਜੇ ਅਤੇ ਮੈਨੂੰ ਗ੍ਰਿਫ਼ਤਾਰ ਕਰਕੇ ਲੈ ਆਏ, ਕਿਉਂਕਿ ਮੇਰੇ ਬਾਹਰ ਜਾਣ 'ਤੇ ਮਨਾਹੀ ਸੀ, ਪਰੰਤੂ ਇਸ ਬਾਰੇ ਮੈਨੂੰ ਪਤਾ ਨਹੀਂ ਸੀ। ਇਸ ਤਰੀਕੇ ਨਾਲ ਮੈਨੂੰ ਗ੍ਰਿਫ਼ਤਾਰ ਕਰਕੇ ਮੇਰੇ ਉੱਤੇ ਕੁਝ ਹੋਰ ਨਵੇਂ ਕੇਸ ਬਣਾ ਦਿੱਤੇ, ਜਦ ਕਿ ਮੈਂ ਇਸ ਤਰ੍ਹਾਂ ਦਾ ਕੁਝ ਵੀ ਗੁਨਾਹ ਨਹੀਂ ਕੀਤਾ ਸੀ। ਸਾਰੇ ਕੇਸ ਹੈਨ ਤਾਂ ਮਾਮੂਲੀ ਹੀ ਸਨ, ਪਰੰਤੂ ਮੈਨੂੰ ਦੂਜੇ ਤੀਜੇ ਦਿਨ ਅਦਾਲਤ ਪਹੁੰਚਣਾ ਪੈਂਦਾ ਸੀ, ਕਿਉਂਕਿ ਕੇਸ ਕਾਫ਼ੀ ਬਣ ਚੁੱਕੇ ਸਨ।

## ਬਾਬਾ ਦੀਪ ਸਿੰਘ ਜੀ ਦੇ ਅਸਥਾਨ 'ਤੇ ਫ਼ੌਜੀ ਪਹਿਰੇ ਵਿਚ ਬੀਬੀਆਂ ਦੀ ਦਲੇਰੀ

ਸ੍ਰੀ ਅੰਮ੍ਰਿਤਸਰ ਬਾਬਾ ਦੀਪ ਸਿੰਘ ਜੀ ਦੇ ਅਸਥਾਨ 'ਤੇ ਸਿੱਖ ਕਾਨਫ਼ਰੰਸ ਬੜੀ ਵੱਡੀ ਪੱਧਰ 'ਤੇ ਰੱਖੀ ਗਈ ਸੀ। ਦਰਬਾਰ ਸਾਹਿਬ 'ਤੇ ਕਬਜ਼ਾ ਅਜੇ ਫ਼ੌਜ ਦਾ ਹੀ ਸੀ। ਪੰਜਾਬ ਵਿਚ ਦਾਖ਼ਲੇ 'ਤੇ ਮੇਰੇ ਉੱਤੇ ਬੈਨ ਸੀ, ਪਰੰਤੂ ਮੈਂ ਫਿਰ ਵੀ ਭੇਸ ਬਦਲ ਕੇ ਅੰਮ੍ਰਿਤਸਰ ਆ ਗਿਆ। ਰੇਲਵੇ ਸਟੇਸ਼ਨ ਤੋਂ ਗਿ: ਚੇਤ ਸਿੰਘ ਜੀ ਦੇ ਸਾਹਿਬਜ਼ਾਦੇ ਮੈਨੂੰ ਆਪਣੇ ਘਰ ਲੈ ਗਏ । ਲੰਗਰ ਪਾਣੀ ਛੱਕ ਕੇ ਮੈਂ ਕਾਨਫ਼ਰੰਸ ਵਾਲੀ ਥਾਂ ਬਾਬਾ ਦੀਪ ਸਿੰਘ ਦੇ ਅਸਥਾਨ 'ਤੇ ਪੁੱਜਿਆ ਅਤੇ ਜਾ ਕੇ ਹਾਜ਼ਰੀ ਭਰੀ। ਸੰਗਤਾਂ ਦਾ ਬਹੁਤ ਭਾਰੀ ਇੱਕਠ ਸੀ। ਉਸ ਦਿਨ ਫ਼ੌਜ ਨੇ ਚਾਰੋਂ ਪਾਸਿਉਂ ਘੇਰਾ ਪਾਇਆ ਹੋਇਆ ਸੀ। ਸੰਗਤ ਦਾ ਬੜਾ ਵੱਡਾ ਇਕੱਠ ਸੀ। ਫ਼ੌਜ ਦਾ ਘੇਰਾ ਇਸ ਢੰਗ ਨਾਲ ਸੀ ਕਿ ਬਾਹਰੋਂ ਸੰਗਤ ਬਿਲਕੁਲ ਨਾ ਆ ਸਕੇ।

ਇਸ ਘੇਰੇ ਨੂੰ ਬੀਬੀਆਂ ਨੇ ਤੋੜ ਕੇ ਇਹ ਸਾਬਤ ਕਰ ਦਿੱਤਾ ਕਿ ਅਸੀਂ ਵੀ ਮਰਦਾਂ ਤੋਂ ਘਟ ਨਹੀਂ ਹਾਂ। ਬੀਬੀਆਂ ਲੰਗਰ ਲਈ ਪ੍ਰਸ਼ਾਦੇ ਤੇ ਦਾਲਾਂ ਲਿਆ ਰਹੀਆਂ ਸਨ ਤਾਕਿ ਸੰਗਤ ਨੂੰ ਲੰਗਰ ਦੀ ਕੋਈ ਕਮੀ ਨਾ ਹੋਵੇ। ਜਦੋਂ ਫ਼ੌਜ ਨੇ ਬੀਬੀਆਂ ਨੂੰ ਲੰਗਰ ਲਿਜਾਣ ਤੋਂ ਰੋਕਿਆ ਤਾਂ ਇਕ ਬੀਬੀ ਨੇ ਭਰੀ ਹੋਈ ਗਰਮ ਗਰਮ ਦਾਲ ਦੀ ਬਾਲਟੀ ਉਨ੍ਹਾਂ ਫ਼ੌਜੀਆਂ 'ਤੇ ਪਾ ਦਿੱਤੀ, ਜਿਸ ਨਾਲ ਸੰਗੀਨਾਂ ਅਤੇ ਬੰਦੂਕਾਂ ਤਣ ਗਈਆਂ, ਪਰੰਤੂ ਗੋਲੀ ਨਾ ਚਲੀ। ਪਿੱਛੋਂ ਹਦਾਇਤ ਕੀਤੀ ਗਈ ਸੀ ਕਿ ਗੋਲੀ ਨਹੀਂ ਚਲਾਉਣੀ। ਇਸ ਤਰ੍ਹਾਂ ਫ਼ੌਜ ਦਾ ਘੇਰਾ ਟੁੱਟ ਗਿਆ। ਕਾਨਫ਼ਰੰਸ ਦੇ ਮੁਖੀਆਂ ਨੂੰ ਇਹ ਚਿੰਤਾ ਸੀ ਕਿ ਅਥਾਹ ਸੰਗਤ ਦੇ ਇਕੱਠ ਲਈ ਲੰਗਰ ਦਾ ਕਿਵੇਂ ਪ੍ਰਬੰਧ ਹੋਵੇਗਾ, ਪਰੰਤੂ ਗੁਰੂ ਦੀ ਕਿਰਪਾ ਅਤੇ ਬੀਬੀਆਂ ਦੀ ਦਲੇਰੀ ਨਾਲ ਫ਼ੌਜ ਦਾ ਘੇਰਾ ਟੁੱਟਣ ਦੇ ਕਾਰਨ ਇਤਨਾ ਲੰਗਰ ਆਇਆ, ਜੋ ਖੁਲ੍ਹੇ ਰੂਪ ਵਿਚ ਰਾਤ ਤਕ ਚਲਦਾ ਰਿਹਾ।

## ਸੰਗਤ ਨੂੰ ਨਵਾਬ ਮਲੇਰਕੋਟਲਾ ਵਲੋਂ ਵੰਗਾਰ

ਕਾਨਫ਼ਰੰਸ ਵਿਚ ਕੀਰਤਨ ਤੋਂ ਉਪਰੰਤ ਦਾਸ ਨੇ ਇਕ ਘੰਟਾ ਕਥਾ ਕਰਨੀ ਸੀ। ਮੇਰੀ ਕਥਾ ਦੇ ਦੌਰਾਨ ਹੀ ਬਾਰਸ਼ ਸ਼ੁਰੂ ਹੋ ਗਈ। ਸੰਗਤ ਉਠਣੀ ਸ਼ੁਰੂ ਹੋ ਗਈ। ਨਵਾਬ ਮਲੇਰਕੋਟਲਾ ਆਏ ਹੋਏ ਸਨ। ਉਹ ਝੱਟ ਹੀ ਸਟੇਜ 'ਤੇ ਖੜੇ ਹੋ ਗਏ ਅਤੇ ਕਹਿਣ ਲੱਗੇ—ਸਾਧ ਸੰਗਤ ਜੀ! ਮੈਂ ਸੁਣਿਆ ਸੀ ਕਿ ਸਿੰਘ ਤਾਂ ਕਦੀ ਗੋਲੀਆਂ ਦੀ ਬਾਰਸ਼ ਦੀ ਵੀ ਪਰਵਾਹ ਨਹੀਂ ਸਨ ਕਰਦੇ, ਆਪਣੀਆਂ ਛਾਤੀਆਂ ਗੋਲੀਆਂ ਅੱਗੇ ਡਾਹ ਦੇਂਦੇ ਸਨ, ਪਰ ਅੱਜ ਤਾਂ ਤੁਸੀਂ ਬਾਰਸ਼ ਦੀਆਂ ਬੂੰਦਾਂ ਪੈਣ 'ਤੇ ਹੀ ਉਠ ਖਲੋਤੇ ਹੋ ਤੇ ਭੱਜਣਾ ਸ਼ੁਰੂ ਕਰ ਦਿੱਤਾ ਹੈ, ਇਹ ਸਿੰਘ ਨੂੰ ਸੋਭਦਾ ਨਹੀਂ। ਨਵਾਬ ਮਲੇਰਕੋਟਲੇ ਦੀ ਇਸ ਵੰਗਾਰ ਨੇ ਸੰਗਤ ਨੂੰ ਮੁੜ ਬੈਠਣ ਲਈ ਮਜਬੂਰ ਕਰ ਦਿੱਤਾ ਅਤੇ ਇਹ ਦੀਵਾਨ ਸ਼ਾਮ ਤੱਕ ਬੜੀ ਖ਼ੂਬਸੂਰਤੀ ਨਾਲ ਬਿਨਾਂ ਕਿਸੇ ਵਿਘਨ ਤੋਂ ਚਲਿਆ। ਪੰਥਕ ਲੀਡਰਾਂ ਨੇ ਹਾਲਾਤ ਦੀ ਪੂਰੀ ਜਾਣਕਾਰੀ ਸੰਗਤਾਂ ਅੱਗੇ ਰੱਖੀ।

ਕੁਝ ਦਿਨਾਂ ਤੋਂ ਬਾਅਦ ਜਦ ਸ੍ਰੀ ਦਰਬਾਰ ਸਾਹਿਬ ਜੀ ਦਾ ਕਬਜ਼ਾ ਬਾਕਾਇਦਾ ਤੌਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਪੁਰਦ ਕੀਤਾ ਗਿਆ ਤਾਂ ਮੈਂ ਪਹਿਲੇ ਦਿਨ ਕਥਾ ਅਰੰਭ ਕੀਤੀ। ਮੇਰੀ ਰਿਹਾਇਸ਼ ਦਾ ਪ੍ਰਬੰਧ ਅਕਾਲੀ ਦਲ ਦੇ ਪੁਰਾਣੇ ਦਫ਼ਤਰ ਵਾਲੀ ਬਿਲਡਿੰਗ ਵਿਚ ਕੀਤਾ ਗਿਆ। ਕਮਰੇ ਖ਼ੂਨ ਨਾਲ ਲਿਬੜੇ ਹੋਏ ਸਨ। ਕੁਝ ਬਿਸਤਰੇ ਵੀ ਖ਼ੂਨ ਨਾਲ ਭਰੇ ਹੋਏ ਉਥੇ ਪਏ ਹੋਏ ਸਨ। ਕਮਰਿਆਂ ਨੂੰ ਧੋ ਕੇ ਸਾਫ਼ ਕੀਤਾ ਗਿਆ। ਬਿਜਲੀ ਤੇ ਪਾਣੀ ਨੂੰ ਮੁੜ ਤੋਂ ਚਾਲੂ ਕੀਤਾ ਗਿਆ। ਹੈਂਡ ਪੰਪ ਵੀ ਚਾਲੂ ਕੀਤਾ ਗਿਆ। ਰਾਤ ਜਦ ਤਕ ਬਿਜਲੀ ਚਾਲੂ ਨਹੀਂ ਸੀ ਹੋਈ, ਮੋਮਬੱਤੀ ਨਾਲ ਚਾਨਣ ਕੀਤਾ ਗਿਆ। ਅਗਲੇ ਦਿਨ ਸਾਰਾ ਪ੍ਰਬੰਧ ਪਹਿਲੇ ਵਾਂਗ ਠੀਕ ਕਰ ਦਿੱਤਾ ਗਿਆ।

ਅਜਿਹੇ ਹਾਲਾਤ ਵੇਖ ਕੇ ਮੇਰਾ ਹਿਰਦਾ, ਜ਼ਿਹੜਾ ਬੜਾ ਭਾਵੁਕ ਸੀ, ਰੋਂਦਾ ਰਿਹਾ, ਤੜਪਦਾ ਰਿਹਾ। ਮੈਂ ਆਪਣੀ ਇਸ਼ ਦਰਦ-ਭਰੀ ਵੇਦਨਾ ਨੂੰ ਆਪਣੀ ਕਥਾ ਦੇ ਦੌਰਾਨ ਸੰਗਤਾਂ ਦੇ ਸਾਹਮਣੇ ਰੱਖਦਾ ਰਿਹਾ। ਆਏ ਦਿਨ ਮੇਰੇ ਉੱਤੇ ਨਵੇਂ ਕੇਸ ਬਣਦੇ ਰਹੇ। ਇਸੇ ਦੌਰਾਨ ਜਦੋਂ ਮੈਂ ਕਾਨ੍ਹਪੁਰ ਪੁੱਜਾ ਤਾਂ ਸ਼ਾਮ ਨੂੰ ਐਸ. ਪੀ. ਨੇ ਮੈਨੂੰ ਨੋਟਿਸ ਆ ਫੜਾਇਆ ਅਤੇ ਕਹਿਣ ਲੱਗਾ ਕਿ ਤੁਸੀਂ 24 ਘੰਟਿਆਂ ਦੇ ਅੰਦਰ ਅੰਦਰ ਕਾਨ੍ਹਪੁਰ ਤੋਂ ਚਲੇ ਜਾਉ।

ਮੈਂ ਆਲੇ-ਦੁਆਲੇ ਅੱਧ-ਜਲੀਆਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਇਕੱਠੀਆਂ ਕੀਤੀਆਂ, ਜੋ ਦੰਗਾਈਆਂ ਨੇ ਬੇਅਦਬੀ ਕਰਕੇ

ਗੁਰਦੁਆਰਿਆਂ ਵਿਚ ਜਲਾਈਆਂ ਸਨ। ਉਹਨਾਂ ਬੀੜਾਂ ਦਾ ਬਾਕਾਇਦਾ ਗੁਰਮਤਿ ਅਨੁਸਾਰ ਗੁਰਦੁਆਰੇ ਦੀ ਉਪਰਲੀ ਛੱਤ ਉਪਰ ਅੰਗੀਠੇ ਬਣਾ ਕੇ ਸਸਕਾਰ ਕੀਤਾ। ਇਸ ਨਾਲ ਪੁਲਸ ਕਹਿਣ ਲੱਗੀ ਕਿ ਉਤੇਜਨਾ ਪੈਦਾ ਹੁੰਦੀ ਹੈ। ਮੈਂ ਅੱਗੋਂ ਦੁਖੀ ਸੁਰ ਵਿਚ ਕਿਹਾ ਕਿ ਤੁਸੀਂ ਉਹਨਾਂ ਦੰਗਾਈਆਂ ਬਾਰੇ ਕਦੀ ਸੋਚਿਆ ਹੈ, ਜਿਨ੍ਹਾਂ ਨੇ ਬੜੀ ਢੀਠਤਾਈ ਅਤੇ ਬੇਸ਼ਰਮੀ ਨਾਲ ਬਿਨਾਂ ਕਿਸੇ ਕਰੋਪ ਤੋਂ ਡਰਦਿਆਂ ਇਹਨਾਂ ਨੂੰ ਸਾੜਨ ਦੀ ਜੁਰਅੱਤ ਕੀਤੀ ਹੈ ? ਕੀ ਉਹਨਾਂ ਦੇ ਇਸ ਹੋਛੇ ਕਰਮ ਨਾਲ ਉਤੇਜਨਾ ਨਹੀਂ ਸੀ ਪੈਦਾ ਹੁੰਦੀ ? ਮੈਂ ਤਾਂ ਸਿਰਫ਼ ਇਹਨਾਂ ਦੀ ਸੰਭਾਲ ਹੀ ਕਰ ਰਿਹਾ ਹਾਂ।

ਖ਼ੈਰ! ਇਸੇ ਦੌਰਾਨ ਜਦੋਂ ਮੈਂ ਕਸ਼ਮੀਰ ਦੀਆਂ ਸੰਗਤਾਂ ਦੇ ਸੱਦੇ 'ਤੇ ਉਥੇ ਜਾਣ ਲੱਗਾ ਤਾਂ ਕੁਝ ਦਿਨਾਂ ਲਈ ਮੈਂ ਪਹਿਲਗਾਮ ਜਾ ਕੇ ਆਰਾਮ ਕਰਨਾ ਚਾਹੁੰਦਾ ਸਾਂ, ਕਿਉਂਕਿ ਅਜਿਹੇ ਹਾਲਾਤ ਨਾਲ ਮੈਨੂੰ ਸਰੀਰਕ ਤੇ ਦਿਮਾਗ਼ੀ ਥਕਾਵਟ ਮਹਿਸੂਸ ਹੋ ਰਹੀ ਸੀ। ਮੈਨੂੰ ਕਸ਼ਮੀਰ ਜਾਂਦਿਆਂ ਬਾਰਡਰ 'ਤੇ ਦਰਿਆ ਰਾਵੀ ਪਾਰ ਕਰਦਿਆਂ ਹੀ ਰੋਕ ਲਿਆ ਗਿਆ ਅਤੇ ਕਿਹਾ ਗਿਆ ਕਿ ਤੁਹਾਡੀ ਕਸ਼ਮੀਰ-ਦਾਖ਼ਲੇ 'ਤੇ ਪਾਬੰਦੀ ਹੈ। ਜੇਕਰ ਤੁਸੀਂ ਜਾਉਗੇ ਤਾਂ ਸਾਨੂੰ ਤੁਹਾਨੂੰ ਗ੍ਰਿਫ਼ਤਾਰ ਕਰਨਾ ਪਵੇਗਾ, ਇਸ ਲਈ ਤੁਸੀਂ ਵਾਪਸ ਚਲੇ ਜਾਉ। ਮੈਂ ਵਾਪਸ ਪਰਤਣਾ ਹੀ ਠੀਕ ਸਮਝਿਆ।

ਇਸੇ ਦੌਰਾਨ ਥਾਂ-ਥਾਂ 'ਤੇ ਜ਼ਿਆਦਾ ਬੋਲਣ ਨਾਲ ਤੇ ਆਉਣ ਜਾਣ ਤੇ ਵਾਧੂ ਸਫ਼ਰ ਨਾਲ ਮੈਨੂੰ ਹਾਰਟ ਟਰੱਬਲ ਮਹਿਸੂਸ ਹੋਈ ਅਤੇ ਮੈਂ ਇਲਾਜ ਕਰਾਉਣ ਵਿਚ ਲੀਨ ਹੋ ਗਿਆ। ਇਹ ਹਾਰਟ-ਅਟੈਕ ਮੈਨੂੰ ਹੈਦਰਾਬਾਦ ਵਿਚ ਮਹਿਸੂਸ ਹੋਇਆ। ਮੈਨੂੰ ਤਾਂ ਇਸ ਗੱਲ ਦਾ ਪਤਾ ਹੀ ਨਹੀਂ ਸੀ। ਸਵੇਰੇ ਮੇਰੇ ਉਠਣ ਦਾ ਜਦੋਂ ਸਮਾਂ ਹੋਇਆ ਤਾਂ ਉਸ ਵੇਲੇ ਮੈਨੂੰ ਛਾਤੀ ਵਿਚ ਕੁਝ ਭਾਰੀਪਨ ਜਿਹਾ ਮਹਿਸੂਸ ਹੋਇਆ। ਮੈਂ ਸਮਝਿਆ ਕਿ ਸ਼ਾਇਦ ਬੇਤਰਤੀਬਾ

ਖਾਣ ਪੀਣ ਨਾਲ ਅਜਿਹਾ ਮਹਿਸੂਸ ਹੋ ਰਿਹਾ ਹੈ। ਸ਼ਾਇਦ ਖਾਣਾ ਹਜ਼ਮ ਨਹੀਂ ਹੋਇਆ। ਮੈਂ ਦੋ ਤਿੰਨ ਗਲਾਸ ਪਾਣੀ ਪੀਤਾ, ਪਰ ਫਿਰ ਵੀ ਛਾਤੀ ਵਿਚ ਉਸੇ ਤਰ੍ਹਾਂ ਭਾਰੀਪਨ ਰਿਹਾ। ਮੈਂ ਗੀਜ਼ਰ ਚਲਾਉਣਾ ਚਾਹਿਆ, ਪਰੰਤੂ ਮੈਥੋਂ ਨਾ ਚਲਿਆ। ਮੈਂ ਠੰਡੇ ਪਾਣੀ ਨਾਲ ਹੀ ਇਸ਼ਨਾਨ ਕੀਤਾ ਅਤੇ ਨਿਤਨੇਮ ਵੀ ਕੀਤਾ, ਪਰੰਤੂ ਕਮਜ਼ੋਰੀ ਅਤੇ ਭਾਰਾਪਨ ਉਸੇ ਤਰ੍ਹਾਂ ਰਿਹਾ।

ਪੰਜ ਵਜੇ ਦੇ ਨੇੜੇ ਇਹ ਭਾਰੀਪਨ ਆਪਣੇ ਆਪ ਹੀ ਹਟ ਗਿਆ।ਮੈਂ ਚਾਹ ਮੰਗਵਾ ਕੇ ਪੀਤੀ। ਸਾਢੇ ਛੇ ਵਜੇ ਦੇ ਲਗਪਗ ਪ੍ਰਬੰਧਕ ਮੈਨੂੰ ਲੈਣ ਆ ਗਏ, ਕਿਉਂਕਿ 7 ਵਜੇ ਗੁਰਦੁਆਰੇ ਕਥਾ ਕਰਨੀ ਸੀ। ਗੁਰੂ

ਕੇ ਕੀਰਤਨੀਏ ਹਾਲਾਂ ਕੀਰਤਨ ਕਰ ਰਹੇ ਸਨ। ਮੈਂ ਅੱਧਾ ਘੰਟਾ ਬੈਠ ਕੇ ਕੀਰਤਨ ਸਰਵਨ ਕੀਤਾ, ਪਰੰਤੂ ਕਮਜ਼ੋਰੀ ਹਾਲਾਂ ਵੀ ਮਹਿਸੂਸ ਹੋ ਰਹੀ ਸੀ। ਸਟੇਜ 'ਤੇ ਬੈਠ ਕੇ ਇਕ ਘੰਟਾ ਮੈਂ ਕਥਾ ਕੀਤੀ। ਬਜ਼ੁਰਗਵਾਰ ਸਟੇਜ ਸੈਕਟਰੀ ਸ: ਕੇਸਰ ਸਿੰਘ ਜੀ ਦਾ ਲੜਕਾ ਅਤੇ ਨੂੰਹ ਦੋਵੇਂ ਹੀ ਡਾਕਟਰ ਸਨ। ਉਹਨਾਂ ਦਾ ਆਪਣਾ 'ਨਰਸਿੰਗ ਹੋਮ' ਸੀ। ਮੇਰੀ ਹਾਲਤ ਵੇਖ ਕੇ ਕਹਿਣ ਲੱਗੇ—ਮਸਕੀਨ ਜੀ! ਤੁਸੀਂ ਕੁਝ ਠੀਕ ਨਹੀਂ ਲੱਗ ਰਹੇ। ਮੈਂ ਕਿਹਾ ਕਿ ਹਾਂ, ਰਾਤ ਦਾ ਕੁਝ ਭਾਰੀਪਨ ਮਹਿਸੂਸ ਹੋ ਰਿਹਾ ਹੈ। ਉਹਨਾਂ ਨੇ ਮੇਰੀ ਈ. ਸੀ. ਜੀ. (E.C.G.) ਕਰਵਾਈ, ਜਿਸ ਵਿਚ ਇਹ ਲੱਗਾ ਕਿ ਮੈਨੂੰ ਹਾਰਟ-ਅਟੈਕ ਦੀ ਪ੍ਰਾਬਲਮ ਹੈ।

ਖ਼ੈਰ! ਮੈਨੂੰ ਉਸੇ ਵਕਤ ਹਸਪਤਾਲ ਲਿਜਾ ਕੇ ਬੈਡ ਉੱਤੇ ਲਿਟਾ ਦਿੱਤਾ ਗਿਆ। ਥੋੜੇ ਸਮੇਂ ਪਿੱਛੋਂ ਮੈਨੂੰ ਘਰ ਲੈ ਗਏ ਅਤੇ ਡਾਕਟਰ ਦੀ ਨਿਗਰਾਨੀ ਹੇਠ ਮੇਰੀ ਦੇਖ-ਰੇਖ ਜਾਰੀ ਰਹੀ। ਦੂਜੇ ਦਿਨ ਮੇਰੀ ਦਿੱਲੀ ਜਾਣ ਲਈ ਹਵਾਈ ਜਹਾਜ਼ ਦੀ ਸੀਟ ਬੁੱਕ ਸੀ, ਪਰੰਤੂ ਮੈਨੂੰ ਕਹਿਣ ਲੱਗੇ ਕਿ ਤੁਸੀਂ ਹਾਲਾਂ ਪੰਦਰਾਂ ਦਿਨ ਕਿਤੇ ਵੀ ਨਹੀਂ ਜਾ ਸਕਦੇ। ਮੈਂ ਜ਼ਿੱਦ ਕੀਤੀ ਕਿ ਮੈਂ ਸਵੇਰੇ ਜ਼ਰੂਰ ਹੀ ਜਾਣਾ ਹੈ। ਮੈਨੂੰ ਕੋਈ ਤਕਲੀਫ਼ ਨਹੀਂ। ਮੇਰੀ ਜ਼ਿੱਦ ਨੂੰ ਵੇਖ ਕੇ ਭਾਵੇਂ ਸਾਰੇ ਸੱਜਣਾਂ ਅਤੇ ਡਾਕਟਰ ਨੇ ਵੀ ਸਲਾਹ ਦਿੱਤੀ ਕਿ ਤੁਸੀਂ ਹਾਲਾਂ ਨਾ ਜਾਉ, ਪਰੰਤੂ ਜਦ ਮੈਂ ਆਪਣੀ ਜ਼ਿੱਦ 'ਤੇ ਅੜਿਆ ਰਿਹਾ ਤਾਂ ਫਿਰ ਇਸ ਸ਼ਰਤ 'ਤੇ ਜਾਣ ਦੀ ਖੁੱਲ੍ਹ ਦਿੱਤੀ ਕਿ ਤੁਹਾਨੂੰ ਅੱਗੋਂ ਲੈਣ ਲਈ ਕੋਈ ਡਾਕਟਰ ਅਵੱਸ਼ ਹੀ ਹੋਣਾ ਚਾਹੀਦਾ ਹੈ। ਇਸ ਦਾ ਮੈਂ ਫ਼ੋਨ ਕਰਕੇ ਪ੍ਰਬੰਧ ਕਰਵਾ ਲਿਆ।

ਦਿੱਲੀ ਏਅਰਪੋਰਟ 'ਤੇ ਸਰਦੂਲ ਸਿੰਘ ਡਾਕਟਰ ਤੇ ਉਸ ਦਾ ਪਰਿਵਾਰ ਵੀ ਆਇਆ ਹੋਇਆ ਸੀ। ਹੈਦਰਾਬਾਦ ਏਅਰ ਪੋਰਟ 'ਤੇ ਏਅਰ ਹੋਸਟਸ ਨੇ ਮੈਨੂੰ ਇਕ ਇੰਜੈਕਸ਼ਨ ਲਗਾਇਆ ਅਤੇ ਗੋਲੀਆਂ ਵੀ ਦਿੱਤੀਆਂ, ਕਿਉਂਕਿ ਇਹ ਕੁਝ ਕਰਨ ਲਈ ਹਦਾਇਤ ਕੀਤੀ ਗਈ ਸੀ ਕਿ ਜੇਕਰ ਮਸਕੀਨ ਜੀ ਨੂੰ ਕੁਝ ਦਰਦ ਹੋਣ ਲੱਗੇ ਤਾਂ ਇਹ ਇੰਜੈਕਸ਼ਨ ਤੇ ਗੋਲੀਆਂ ਦੇ ਦੇਣੀਆਂ, ਪਰੰਤੂ ਅਕਾਲ ਪੁਰਖ ਦੀ ਮਿਹਰ ਨਾਲ ਮੈਂ ਸਹੀ ਸਲਾਮਤ ਦਿਲੀ ਏਅਰ ਪੋਰਟ 'ਤੇ ਪੁੱਜ ਗਿਆ। ਉਥੋਂ ਮੈਨੂੰ ਸਰਦੂਲ ਸਿੰਘ ਜੀ ਸਿੱਧਾ ਹਸਪਤਾਲ ਲੈ ਗਏ। ਉਥੇ ਹੀ ਉਹਨਾਂ ਦਾ ਕੁਆਰਟਰ ਸੀ। ਉਹਨਾਂ 10-15 ਦਿਨ ਮੈਨੂੰ ਕੋਲ ਰਖਿਆ ਅਤੇ ਚੈੱਕ ਵੀ ਕਰਦੇ ਰਹੇ। ਮੇਰਾ ਪਰਵਾਰ ਤੇ ਬੱਚੇ ਵੀ ਉਥੇ ਆ ਗਏ। 15 ਦਿਨ ਮਗਰੋਂ ਮੈਂ ਬਿਲਕੁਲ ਨਾਰਮਲ ਹੋ ਗਿਆ ਅਤੇ ਘਰ ਚਲਾ ਗਿਆ।

# ਸ੍ਰੀ ਪਟਨਾ ਸਾਹਿਬ ਵਿਚ ਕਥਾ ਦੀ ਹਾਜ਼ਰੀ

ਤਖ਼ਤ ਸ੍ਰੀ ਪਟਨਾ ਸਾਹਿਬ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਪਰਕਾਸ਼-ਉਤਸਵ ਸੀ ਅਤੇ ਮੈਂ ਹਰ ਸਾਲ ਇਥੇ ਹਾਜ਼ਰੀ ਲਗਾਉਂਦਾ ਸਾਂ, ਕਦੀ ਵੀ ਨਾਗਾ ਨਹੀਂ ਸੀ ਪੈਣ ਦਿੱਤਾ। ਐਤਕੀਂ ਵੀ ਮੈਂ ਉਥੇ ਜਾਣ ਲਈ ਮਨ ਬਣਾਇਆ ਤਾਂ ਮੈਨੂੰ ਸਾਰੇ ਰੋਕਦੇ ਰਹੇ ਕਿ ਤੁਹਾਡੀ ਤਬੀਅਤ ਅਜੇ ਢਿੱਲੀ ਹੈ, ਤੁਹਾਡੀ ਸਿਹਤ ਠੀਕ ਨਹੀਂ ਲੱਗਦੀ। ਤੁਹਾਨੂੰ ਹੁਣੇ ਜਿਹੇ ਅਟੈਕ ਵੀ ਹੋਇਆ ਹੈ, ਇਸ ਲਈ ਨਾ ਜਾਉ, ਪਰੰਤੂ ਮੇਰੀ ਜ਼ਿੱਦ ਅੱਗੇ ਡਾਕਟਰ ਜੀ ਅਤੇ ਉਹਨਾਂ ਦੇ ਪਰਿਵਾਰ ਨੂੰ ਝੁਕਣਾ ਹੀ ਪਿਆ।

ਮੈਂ ਪਟਨਾ ਸਾਹਿਬ ਪਹੁੰਚ ਕੇ ਕਲਗੀਆਂ ਵਾਲੇ, ਸਰਬੰਸ ਦਾਨੀ ਅੱਗੇ ਨਤ-ਮਸਤਕ ਹੋ ਕੇ ਅਰਦਾਸ ਕੀਤੀ ਕਿ ਸੱਚੇ ਪਾਤਿਸ਼ਾਹ। ਮੈਨੂੰ ਸਿਹਤਾਂ ਬਖ਼ਸ਼ੋ ਤਾਕਿ ਮੈਂ ਨਿਰਵਿਘਨ ਤੁਹਾਡੇ ਚਰਨਾਂ ਵਿਚ ਇਸ ਦਰਬਾਰ ਦੀ ਹਾਜ਼ਰੀ ਲਗਵਾ ਸਕਾਂ।

ਹਮੇਸ਼ਾ ਵਾਂਗ ਮੈਂ ਤਿੰਨ ਦਿਨ ਕਥਾ ਰਾਹੀਂ ਸ਼ਰਧਾ ਦੇ ਫੁੱਲ ਭੇਟ ਕੀਤੇ। ਸੰਗਤਾਂ ਨੇ ਪੂਰਨ ਸਹਿਯੋਗ ਦਿੱਤਾ ਅਤੇ ਖ਼ੁਸ਼ੀਆਂ ਬਖ਼ਸ਼ੀਆਂ। ਸ੍ਰੀ ਦਰਬਾਰ ਸਾਹਿਬ, ਗੁ: ਪਟਨਾ ਸਾਹਿਬ ਅਤੇ ਗੁ: ਸੀਸ ਗੰਜ ਸਾਹਿਬ ਤੋਂ ਮੈਂ ਕਦੀ ਵੀ ਕਥਾ-ਭੇਟ ਨਹੀਂ ਲੈਂਦਾ। ਇਨ੍ਹਾਂ ਅਸਥਾਨਾਂ ਤੋਂ ਭੇਟਾ ਲੈਣ ਲਈ ਮੇਰੀ ਆਤਮਾ ਨਹੀਂ ਮੰਨਦੀ। ਆਲੇ-ਦੁਆਲੇ ਦੀਆਂ ਸੰਗਤਾਂ ਇੰਨੀ ਸੇਵਾ ਕਰਦੀਆਂ ਹਨ ਕਿ ਮੇਰੀ ਉਪਜੀਵਕਾ ਚਲ ਜਾਂਦੀ ਹੈ। ਸੋ ਇਨ੍ਹਾਂ ਅਸਥਾਨਾਂ ਦੇ ਫ਼ੰਡ ਵਿਚੋਂ ਮੈਂ ਕਦੀ ਵੀ ਭੇਟਾ ਨਹੀਂ ਲਈ। ਕਥਾ ਦੀ ਸੇਵਾ ਮੈਂ ਭੇਟਾ-ਮੁਕਤ ਹੋ ਕੇ ਹੀ ਕਰ ਰਿਹਾ ਹਾਂ। ਇਹ ਮੇਰੀ ਦਿਲੀ-ਸ਼ਰਧਾ ਹੈ।

ਮੈਂ ਪਟਨਾ ਸਾਹਿਬ ਤੋਂ ਸਹੀ ਸਲਾਮਤ ਵਾਪਸ ਪਹੁੰਚ ਗਿਆ। ਭਾਵੇਂ ਕਮਜ਼ੋਰੀ ਤਾਂ ਹੈ ਸੀ, ਪਰੰਤੂ ਸਰੀਰ ਉਂਝ ਠੀਕ ਹੀ ਸੀ। ਮੇਰੀ ਸਰੀਰਕ ਕਮਜ਼ੋਰੀ ਹੌਲੀ-ਹੌਲੀ ਠੀਕ ਹੁੰਦੀ ਗਈ ਅਤੇ ਮੈਂ ਫਿਰ ਤੋਂ ਪਰਚਾਰ ਸ਼ੁਰੂ ਕਰ ਦਿੱਤਾ। ਇਸ ਦੌਰਾਨ ਮੇਰੇ ਉਪਰ ਜਿੰਨੇ ਵੀ ਕੇਸ ਬਣੇ ਹੋਏ ਸਨ, ਉਹਨਾਂ ਬਾਰੇ ਅਦਾਲਤ ਵਿਚ ਮੇਰੀਆਂ ਪੇਸ਼ੀਆਂ ਫਿਰ ਸ਼ੁਰੂ ਹੋ ਗਈਆਂ, ਕਿਉਂਕਿ ਵਕਤ ਦੀ ਹਕੂਮਤ ਨੂੰ ਮੇਰਾ ਪਰਚਾਰ ਕਰਨਾ ਚੰਗਾ ਨਹੀਂ ਸੀ ਲੱਗਦਾ। ਹਾਲਾਂਕਿ ਮੈਂ ਦੇਸ਼ ਦੇ ਵਿੱਰੁਧ ਜਾਂ ਦੇਸ਼-ਧਰੋਹ ਦੀਆਂ ਗੱਲਾਂ ਨਹੀਂ ਸੀ ਕਰ ਰਿਹਾ, ਕੇਵਲ ਦਿਲ ਦੇ ਜ਼ਖ਼ਮ ਹੀ ਉਭਰ ਕੇ ਸੰਗਤ ਦੇ ਸਾਹਮਣੇ ਆ ਜਾਂਦੇ ਹਨ। ਮੈਂ ਰੋਜ਼ ਇਹੋ ਹੀ ਕਹਿੰਦਾ ਸਾਂ ਕਿ ਜੋ ਕੁਝ ਵੀ ਹੋਇਆ

ਹੈ, ਇਸ ਨੂੰ ਟਾਲਿਆ ਜਾ ਸਕਦਾ ਸੀ।

ਦੂਜੇ ਤੀਜੇ ਦਿਨ ਪਟਿਆਲਾ ਹਾਊਸ ਵਿਚ ਪੇਸ਼ੀ ਹੋਣ ਕਰਕੇ ਮੈਂ ਕਿਧਰੇ ਲੰਬੀ ਕਥਾ ਕਰਨ ਲਈ ਵੀ ਨਹੀਂ ਜਾ ਸਕਦਾ ਸੀ। ਦਿੱਲੀ ਗੁਰਦੁਆਰਿਆਂ ਦੇ ਪ੍ਰਬੰਧਕਾਂ ਨੇ ਵੀ ਹਕੂਮਤ ਤੋਂ ਡਰਦਿਆਂ ਆਪਣੀਆਂ ਅੱਖਾਂ ਫੇਰ ਲਈਆਂ ਸਨ। ਕਿਉਂ ? ਕਿਉਂਕਿ ਦੂਜੇ ਤੀਜੇ ਦਿਨ ਮੇਰੀ ਪੇਸ਼ੀ ਨੂੰ ਦੇਖ ਕੇ, ਮੇਰੇ 'ਤੇ ਇਤਨੇ ਮੁਕੱਦਮੇ ਦੇਖ ਕੇ, ਪ੍ਰਬੰਧਕਾਂ ਦੇ ਮਨ ਵਿਚ ਇਹ ਡਰ ਪੈਦਾ ਹੋ ਗਿਆ ਕਿ ਕਿਧਰੇ ਹਕੂਮਤ ਸਾਨੂੰ ਵੀ ਮਸਕੀਨ ਜੀ ਦੇ ਨਾਲ ਨਾ ਫਸਾ ਲਵੇ ਅਤੇ ਮੈਨੂੰ ਵੇਖ ਕੇ ਪਾਸੇ ਹੋ ਜਾਂਦੇ ਸਨ। ਚੰਗੇ ਜ਼ਿੰਮੇਵਾਰ ਬੰਦਿਆਂ ਨੇ ਮੈਨੂੰ ਫਤਹਿ ਬੁਲਾਣੀ ਵੀ ਛੱਡ ਦਿੱਤੀ।

ਉਹ ਸਮਾਂ ਹੁਣ ਕਿਥੇ ਗ਼ਾਇਬ ਹੋ ਗਿਆ ਜਦੋਂ ਸਿੱਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਭਾਹੁਣ ਲਈ ਸਿੱਖ ਦੇਗਾਂ ਵਿਚ ਉਬਲ ਜਾਂਦੇ ਸਨ। ਆਰਿਆਂ ਨਾਲ ਚੀਰੇ ਜਾਂਦੇ ਸਨ ਅਤੇ ਰੂੰ ਲਪੇਟ ਕੇ ਸਾੜੇ ਜਾਂਦੇ ਸਨ। ਹੁਣ ਤਾਂ ਕੇਵਲ ਹਕੂਮਤ ਦੀ ਜੀ-ਹਜ਼ੂਰੀ ਕਰਨ ਵਾਲੇ ਅਖੌਤੀ ਸਿੱਖ ਹੀ ਹਨ ਜਿਹੜੇ ਆਪਣੀ ਰੋਜ਼ੀ ਰੋਟੀ ਲਈ ਆਪਣੀ ਜ਼ਮੀਰ ਨੂੰ ਵੀ ਵੇਚ ਦੇਂਦੇ ਹਨ। ਇਹਨਾਂ ਨਾਲੋਂ ਤਾਂ ਉਹ ਬੀਬੀਆਂ ਹਜ਼ਾਰਾਂ ਦਰਜੇ ਚੰਗੀਆਂ ਸਨ, ਜਿਨ੍ਹਾਂ ਨਿਡਰ ਹੋ ਕੇ ਫ਼ੌਜ ਦੀ ਗੋਲੀ ਦੀ ਵੀ ਪਰਵਾਹ ਨਹੀਂ ਸੀ ਕੀਤੀ ਅਤੇ ਫ਼ੌਜੀਆਂ ਦੇ ਉਪਰ ਲੰਗਰ ਦੀ ਦਾਲ ਦੀ ਬਾਲਟੀ ਸੁੱਟ ਦਿੱਤੀ ਸੀ । ਇਹਨਾਂ ਬੀਬੀਆਂ ਨੇ ਏਨੀ ਦਲੇਰੀ ਵਿਖਾ ਕੇ ਪੁਰਾਣੇ ਸਮੇਂ ਦੀਆਂ ਉਹਨਾਂ ਬੀਬੀਆਂ ਦੇ ਦਰਸ਼ਨ ਕਰਵਾ ਦਿੱਤੇ, ਜਿਨ੍ਹਾਂ ਆਪਣੇ ਸਿੱਖੀ ਸਿਦਕ ਨੂੰ ਕਾਇਮ ਰੱਖਣ ਲਈ ਆਪਣੇ ਦੁੱਧ-ਚੁੰਘਦੇ ਬੱਚਿਆਂ ਦੇ ਟੋਟੇ ਆਪਣੇ ਗਲਾਂ ਵਿਚ ਪਵਾ ਲਏ, ਪਰੰਤੂ ਮਨੂੰ ਸ਼ਾਹੀ ਅੱਗੇ ਗੋਡੇ ਨਹੀਂ ਟੇਕੇ ਸਨ।

ਅਦਾਲਤ ਵਿਚ ਇਕ ਦਰੱਖ਼ਤ ਦੇ ਹੇਠਾਂ ਮੈਨੂੰ ਬੈਠਾ ਵੇਖ ਕੇ ਇਕ ਧਨਾਢ ਸੱਜਣ ਨੇ ਤਾਂ ਸਾਫ਼ ਹੀ ਕਹਿ ਦਿੱਤਾ ਕਿ ਗਿਆਨੀ ਜੀ! ਹੁਣ ਸਾਡੇ ਅਤੇ ਤੁਹਾਡੇ ਵਿਚ ਕੀ ਅੰਤਰ ਹੈ। ਸਾਡੇ 'ਤੇ ਵੀ ਤਰ੍ਹਾਂ ਤਰ੍ਹਾਂ ਦੇ ਕੇਸ ਹਨ ਅਤੇ ਅਸੀਂ ਵੀ ਅਦਾਲਤ ਵਿਚ ਪੇਸ਼ੀਆਂ ਭੁਗਤਣ ਆਉਂਦੇ ਹਾਂ ਅਤੇ ਤੁਹਾਡੇ 'ਤੇ ਵੀ ਕਈ ਕੇਸ ਬਣੇ ਹਨ ਤੇ ਤੁਸੀਂ ਵੀ ਬਾਰ ਬਾਰ ਪੇਸ਼ੀ ਲਈ ਆਉਂਦੇ ਹੋ। ਭਾਵੇਂ ਉਹ ਆਪਣੇ ਕਾਰੋਬਾਰੀ ਮੁਕੱਦਮੇ ਨੂੰ ਸੁਲਝਾਣ ਲਈ ਇਥੇ ਆਉਂਦੇ ਸਨ, ਪਰ ਮੇਰੇ 'ਤੇ ਵੀ ਇਸ ਤਰ੍ਹਾਂ ਦੀ ਕਟਾਕਸ਼ ਕੀਤੀ। ਮੈਂ ਕਿਹਾ, ਹਾਂ ਜੀ, ਮੈਂ ਆਉਂਦਾ ਹਾਂ ਪੇਸ਼ੀ ਲਈ, ਪਰੰਤੂ ਤੁਹਾਡੀ ਪੇਸ਼ੀ ਤੇ ਮੇਰੀ ਪੇਸ਼ੀ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਕੇਵਲ ਤੁਹਾਨੂੰ ਆਪਣੀ ਪੀੜੀ ਹੇਠ ਸੋਟਾ ਫੇਰਨ ਦੀ ਲੋੜ ਹੈ। ਆਪਣੀ ਜ਼ਮੀਰ ਨੂੰ ਜਗਾਉ

ਤੇ ਉਸੇ ਜ਼ਮੀਰ ਨੂੰ ਪੁੱਛ ਕੇ ਵੇਖੋ ਕਿ ਮੇਰੇ ਅਤੇ ਤੁਹਾਡੇ ਵਿਚ ਕਿਹੜਾ ਅੰਤਰ ਹੈ।

ਇਥੇ ਹੀ ਪ੍ਰੋਫ਼ੈਸਰ ਦਰਸ਼ਨ ਸਿੰਘ ਜੀ ਨੂੰ ਅੰਬਾਲੇ ਤੋਂ ਪੇਸ਼ੀ ਲਈ ਲਿਆਇਆ ਜਾਂਦਾ ਸੀ ਅਤੇ ਮੇਰੀ ਵੀ ਦੂਜੇ ਤੀਜੇ ਦਿਨ ਪੇਸ਼ੀ ਹੁੰਦੀ ਸੀ। ਮੈਂ ਮਹਿਤਾ ਅਤੇ ਧਾਲੀਵਾਲ ਦੋ ਵਕੀਲ ਕੀਤੇ ਹੋਏ ਸਨ। ਪੇਸ਼ੀ ਦੌਰਾਨ ਕੁਝ ਵੀ ਪੁੱਛ-ਗਿੱਛ ਨਹੀਂ ਸੀ ਹੁੰਦੀ, ਬਸ ਅਗਲੀ ਪੇਸ਼ੀ ਦੀ ਤਾਰੀਖ਼ ਪੈ ਜਾਂਦੀ ਸੀ। ਮੈਂ ਹਕੂਮਤ ਦੀ ਨੀਯਤ ਨੂੰ ਭਾਂਪ ਗਿਆ ਸਾਂ, ਕਿਉਂਕਿ ਮੇਰਾ ਕੋਈ ਏਨਾ ਵੱਡਾ ਜੁਰਮ ਨਹੀਂ ਸੀ। ਹਕੂਮਤ ਕੇਸ ਨੂੰ ਲਮਕਾਣਾ ਚਾਹੁੰਦੀ ਸੀ ਤਾਕਿ ਮੈਂ ਦਿਲੀ ਵਿਚ ਬੈਠਾ ਰਹਾਂ ਅਤੇ ਕਿਧਰੇ ਬਾਹਰ ਦੂਰ ਕਥਾ ਕਰਨ ਲਈ ਨਾ ਜਾ ਸਕਾਂ। ਗੁਰਦੁਆਰਾ ਸੀਸ ਗੰਜ ਸਾਹਿਬ ਵਿਚ ਹੀ ਮੇਰੀ ਰਿਹਾਇਸ਼ ਸੀ। ਉਥੇ ਮੈਂ ਕਦੀ-ਕਦਾਈਂ ਹਾਜ਼ਰੀ ਲਾ ਲੈਂਦਾ ਸਾਂ ਅਤੇ ਲੰਗਰ ਵਿਚੋਂ ਪਰਸ਼ਾਦਾ ਛੱਕ ਲੈਂਦਾ ਸਾਂ। ਕਦੀ ਕਦਾਈਂ ਆਲੇ-ਦੁਆਲੇ ਦੇ ਗੁਰਦੁਆਰੇ ਵਿਚ ਕੋਈ ਪ੍ਰੋਗਰਾਮ ਮਿਲ ਜਾਂਦਾ ਸੀ, ਜਿਸ ਨਾਲ ਮੇਰਾ ਖ਼ਰਚ ਪਾਣੀ ਚਲ ਜਾਂਦਾ ਸੀ। ਪੇਸ਼ੀ ਭੁਗਤਣ ਲਈ ਮੈਂ ਇਕੱਲਾ ਹੀ ਜਾਂਦਾ ਸਾਂ ਜਾਂ ਮੇਰਾ ਭਤੀਜਾ ਅਬਿਨਾਸ਼ੀ ਸਿੰਘ, ਜੋ ਬਚਪਨ ਤੋਂ ਹੀ ਦਾਸ ਦੇ ਨਾਲ ਹੀ ਚਲਦਾ ਸੀ, ਉਹ ਮੇਰੇ ਨਾਲ ਹੁੰਦਾ ਸੀ। ਦਿਨ ਭਰ ਅਸੀਂ ਉਥੇ ਹੀ ਬੈਠੇ ਰਹਿਣਾ। ਉਹ ਬੰਗਲਾ ਸਾਹਿਬ ਤੋਂ ਲੰਗਰ ਲੈ ਆਉਂਦਾ ਸੀ, ਜੋ ਉਥੇ ਹੀ ਬੈਠ ਕੇ ਛੱਕ ਲੈਂਦੇ ਸਾਂ। ਹੁਣ ਜਦ ਉਹ ਦਿਨ ਮੈਨੂੰ ਯਾਦ ਆਉਂਦੇ ਹਨ ਤਾਂ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਦਾ ਉਹ ਸਲੋਕ ਮੈਨੂੰ ਯਾਦ ਆਉਂਦਾ ਹੈ:-

***ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥***
***ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥੫੫॥***

*(ਅੰਗ ੧੪੨੮)*

ਮੇਰੇ ਇਹ ਕੇਸ ਲਗਾਤਾਰ ਚਲਦੇ ਰਹੇ। ਮੇਰਾ ਪਾਸਪੋਰਟ ਵੀ ਜ਼ਬਤ ਕਰ ਲਿਆ ਗਿਆ, ਜਿਸ ਨਾਲ ਮੇਰਾ ਵਿਦੇਸ਼ਾਂ ਵਿਚ ਜਾਣਾ ਬੰਦ ਹੋ ਗਿਆ। ਆਪਣੇ ਆਜ਼ਾਦ ਦੇਸ਼ ਵਿਚ ਵੀ ਮੈਂ ਲੰਬਾ ਭਰਮਣ ਨਹੀਂ ਸਾਂ ਕਰ ਸਕਦਾ, ਕਿਉਂਕਿ ਦੂਜੇ ਤੀਜੇ ਦਿਨ ਪੇਸ਼ੀ ਹੋਣ ਕਾਰਨ ਮੈਂ ਕਿਧਰੇ ਵੀ ਦੂਰ ਨਹੀਂ ਸੀ ਜਾ ਸਕਦਾ। ਸੱਦੇ ਆਉਣੇ ਵੀ ਘੱਟ ਗਏ ਸਨ। ਜਿਹੜੇ ਸੱਜਣ ਅੱਗੇ ਤਰਲੇ ਲੈ ਕੇ ਮੇਰੇ ਪਾਸੋਂ ਟਾਈਮ ਮੰਗਿਆ ਕਰਦੇ ਸਨ, ਉਹਨਾਂ ਦੇ ਸੰਦੇਸ਼ੇ ਵੀ ਮੈਨੂੰ ਆਉਣੇ ਬੰਦ ਹੋ ਗਏ।

ਦਿੱਲੀ ਦੇ ਵੱਖ-ਵੱਖ ਗੁਰਦੁਆਰਿਆਂ ਵਿਚ ਕਥਾ ਕਰਕੇ ਮੈਂ ਵਕੀਲਾਂ

ਦਾ ਖ਼ਰਚਾ ਪੂਰਾ ਕਰਦਾ ਸਾਂ। ਮੈਨੂੰ ਇਹ ਜਾਣ ਕੇ ਬੜੀ ਹੈਰਾਨੀ ਹੋਈ ਕਿ ਜਿਨ੍ਹਾਂ ਲੋਕਾਂ ਦੀ ਗ੍ਰਿਫ਼ਤਾਰੀ 'ਤੇ ਗੌਰਮਿੰਟ ਦਾ ਕਰੋੜਾਂ ਰੁਪਿਆ ਖ਼ਰਚ ਹੋਇਆ, ਉਹਨਾਂ ਨੂੰ ਇਕ ਦਮ ਛੋੜ ਦਿੱਤਾ ਗਿਆ। ਉਹਨਾਂ ਦੇ ਕੇਸ ਵੀ ਰਫ਼ਾ ਦਫ਼ਾ ਕਰ ਦਿੱਤੇ ਗਏ। ਇਹ ਜਾਣ ਕੇ ਮੈਨੂੰ ਬੜੀ ਹੈਰਾਨੀ ਹੋਈ ਕਿ ਮੈਨੂੰ ਗ੍ਰਿਫ਼ਤਾਰ ਕਰਨ ਵਿਚ ਹਕੂਮਤ ਨੂੰ ਕੋਈ ਦਿੱਕਤ ਨਹੀਂ ਸੀ ਹੋਈ। ਗੁਰਦੁਆਰਾ ਰਕਾਬ ਗੰਜ ਅਤੇ ਏਅਰਪੋਰਟ ਤੋਂ ਮੈਨੂੰ ਗ੍ਰਿਫ਼ਤਾਰ ਕੀਤਾ ਗਿਆ ਸੀ, ਪਰੰਤੂ ਫਿਰ ਵੀ ਮੇਰੇ ਕੇਸ ਖ਼ਤਮ ਨਹੀਂ ਕੀਤੇ ਗਏ। ਏਅਰ ਪੋਰਟ ਦੀ ਗ੍ਰਿਫ਼ਤਾਰੀ ਤੋਂ ਬਾਅਦ ਮੇਰੀ ਹਾਜ਼ਰੀ ਪਾਰਲੀਮੈਂਟ ਥਾਣੇ ਸ਼ਾਮ ਨੂੰ ਲਗਾਉਣੀ ਵੀ ਜ਼ਰੂਰੀ ਕਰ ਦਿੱਤੀ ਗਈ। ਜਿਹੜਾ ਬੰਦਾ ਰੋਜ਼ ਜਾ ਕੇ ਥਾਣੇ ਸ਼ਾਮ ਨੂੰ ਹਾਜ਼ਰੀ ਲਵਾਵੇ, ਉਹ ਫਿਰ ਕਿਧਰੇ ਜਾ ਸਕਦਾ ਹੈ?

ਆਪਣੀ ਜ਼ਿੰਦਗੀ ਵਿਚ ਇਤਨੀ ਤੌਹੀਨ ਹੁੰਦੀ ਦੇਖ ਕੇ ਮੈਂ ਬਹੁਤ ਹੀ ਹੈਰਾਨ ਪ੍ਰੇਸ਼ਾਨ ਹੋਇਆ। ਭਾਵੇਂ ਮੇਰੇ ਕੇਸ ਨੂੰ ਰਫ਼ਾ ਦਫ਼ਾ ਕਰਨ ਲਈ ਕੁਝ ਪਤਵੰਤੇ ਸੱਜਣਾਂ ਨੇ ਉਸ ਵਕਤ ਦੇ ਸਿੱਖ ਹੋਮ ਮਨਿਸਟਰ ਤਕ ਪਹੁੰਚ ਵੀ ਕੀਤੀ, ਪਰੰਤੂ ਉਸ ਨੇ ਵੀ ਸਰਕਾਰ ਵਲੋਂ ਮੁਕੱਦਮੇ ਵਾਪਸ ਲਏ ਜਾਣ ਵਿਚ ਕੋਈ ਵੀ ਮਦਦ ਨਾ ਕੀਤੀ ਅਤੇ ਇਹ ਕੇਸ ਚਲਦੇ ਰਹੇ। ਮੈਨੂੰ ਹੈਰਾਨੀ ਸੀ ਕਿ ਮੇਰੇ ਉੱਤੇ ਜਿਤਨੇ ਵੀ ਕੇਸ ਪਾਏ ਗਏ ਸਨ, ਉਹ ਸਾਰੇ ਝੂਠੇ ਸਨ, ਉਹਨਾਂ ਵਿਚ ਕੋਈ ਦਮ-ਖ਼ਮ ਨਹੀਂ ਸੀ, ਪਰੰਤੂ ਫਿਰ ਵੀ ਉਹ ਕੇਸ ਵਾਪਸ ਨਾ ਲਏ ਗਏ। ਜਿਨ੍ਹਾਂ ਉਪਰ ਦੇਸ਼-ਧਰੋਹੀ ਦੇ ਕੇਸ ਬਣਾਏ ਗਏ ਸਨ ਅਤੇ ਉਹਨਾਂ ਪਾਸੋਂ ਹਥਿਆਰ ਵੀ ਪਕੜੇ ਗਏ ਸਨ, ਉਹਨਾਂ ਦੇ ਕ਼ੇਸ ਵਾਪਸ ਲਏ ਗਏ ਸਨ।

ਮੇਰਾ ਤਾਰਕਿਕ ਦਿਮਾਗ਼ ਲੰਬੀਆਂ ਸੋਚਾਂ ਵਿਚ ਘੁੰਮਣ ਲੱਗ ਪਿਆ ਕਿ ਐਸਾ ਕਿਉਂ ਹੋ ਰਿਹਾ ਹੈ ? ਮੇਰੇ ਜਿਹਾ ਧਾਰਮਿਕ ਪ੍ਰਚਾਰਕ ਗੁਰੂ ਰਾਮਦਾਸ ਜੀ ਦੇ ਦਰਬਾਰ ਸਾਹਿਬ ਅੰਮ੍ਰਿਤਸਰ ਕਥਾ ਕਰਨ ਜਾਂਦਾ ਸੀ ਤਾਂ ਉਸ ਦੌਰਾਨ ਜੇਕਰ ਵੱਡੀ ਕਿਰਪਾਨ ਉਸ ਕੋਲ ਹੋਵੇ ਤਾਂ ਇਤਰਾਜ਼ ਹੁੰਦਾ ਸੀ। ਮੇਰੀ ਕਾਰ ਦੀ ਵੀ ਤਲਾਸ਼ੀ ਲਈ ਜਾਂਦੀ ਸੀ। ਭਾਵੇਂ ਪੰਜਾਬ ਵਿਚ ਦਾਖ਼ਲ ਹੋਣ 'ਤੇ ਮੇਰੇ ਉਪਰ ਪਾਬੰਦੀ ਸੀ, ਪਰੰਤੂ ਮੈਂ ਧੰਨ ਗੁਰੂ ਰਾਮਦਾਸ ਜੀ ਦੇ ਗੁਰਪੁਰਬ 'ਤੇ ਉਸ ਦੇ ਦਰਬਾਰ ਦੀ ਹਾਜ਼ਰੀ ਅਵੱਸ਼ ਹੀ ਭਰਦਾ ਸੀ। ਮੇਰੇ ਉੱਤੇ ਨਿਤ ਨਵਾਂ ਕੇਸ ਬਣ ਜਾਂਦਾ ਸੀ, ਪਰੰਤੂ ਮੇਰੀ ਸ਼ਰਧਾ ਮੈਨੂੰ ਗੁਰੂ ਦਰਬਾਰ ਵਿਚ ਜਾਣ ਲਈ ਮਜਬੂਰ ਕਰਦੀ ਸੀ ਤੇ ਮੈਂ ਉਸ ਦੇ ਦਰਬਾਰ ਵਿਚ ਪਹੁੰਚ ਜਾਂਦਾ ਸਾਂ।

## ਪੰਜਾਬ ਦੀ ਸਿਆਸਤ ਬਾਰੇ ਮਸਕੀਨ ਜੀ ਦੇ ਖੁਲ੍ਹੇ ਵਿਚਾਰ

ਜਿਥੋਂ ਤਕ ਪੰਜਾਬ ਦੀ ਸਿਆਸਤ ਦੀ ਗੱਲ ਹੈ, ਉਹ ਇਹ ਹੈ ਕਿ ਜਦ ਵੀ ਹਕੂਮਤ ਬਣ ਦੀ, ਉਹ ਅਕਾਲੀ-ਜਨਸੰਘ ਦੀ ਕੁਲੀਸ਼ਨ ਸਰਕਾਰ ਹੀ ਬਣ ਦੀ ਅਤੇ ਝਟ ਹੀ ਤੋੜ ਦਿੱਤੀ ਜਾਂਦੀ। ਵਿਰੋਧੀਆਂ ਨੂੰ ਇਹ ਗੱਲ ਕਦੇ ਵੀ ਹਜ਼ਮ ਨਹੀਂ ਸੀ ਹੁੰਦੀ ਕਿ ਪੰਜਾਬ ਵਿਚ ਕਾਂਗਰਸ ਦੀ ਕਦੇ ਵੀ ਸਰਕਾਰ ਨਹੀਂ ਬਣ ਸਕੇਗੀ। ਉਹ ਇਹੀ ਸੋਚਦੇ ਸਨ ਕਿ ਹਿੰਦੂ ਸਿੱਖਾਂ ਵਿਚ ਕਿਵੇਂ ਨਫ਼ਰਤ ਪੈਦਾ ਕੀਤੀ ਜਾਵੇ।

## ਹਿੰਦੀ ਐਜੀਟੇਸ਼ਨ ਪਿੱਛੇ ਕਾਂਗਰਸ ਦਾ ਹੱਥ

ਹਿੰਦੀ ਐਜੀਟੇਸ਼ਨ ਪੰਜਾਬ ਵਿਚ ਚਲੀ, ਜਿਸ ਦੇ ਪਿੱਛੇ ਕਾਂਗਰਸ ਦਾ ਹੀ ਹੱਥ ਸੀ। ਹਾਲਾਂਕਿ ਜੇਕਰ ਸੋਚਿਆ ਜਾਵੇ ਕਿ ਹਿੰਦੀ ਐਜੀਟੇਸ਼ਨ ਤਾਂ ਆਸਾਮ, ਬੰਗਾਲ, ਗੁਜਰਾਤ ਅਤੇ ਤਾਮਲਨਾਡੂ ਵਿਚ ਹੀ ਚਲਣੀ ਚਾਹੀਦੀ ਹੈ। ਕਰਨਾਟਕ ਵਿਚ ਤਾਂ ਹਿੰਦੀ ਵਿਚ ਕੋਈ ਅਖ਼ਬਾਰ ਵੀ ਨਹੀਂ ਦਿੱਸਦਾ। ਹੁਣ ਦਿੱਸਣ ਲੱਗ ਪਿਆ ਹੈ। ਮਦਰਾਸ ਵਿਚ ਵੀ ਕੋਈ ਹਿੰਦੀ ਨਹੀਂ ਬੋਲਦਾ, ਪਰੰਤੂ ਪੰਜਾਬ ਵਿਚ ਤਾਂ ਸਾਰੇ ਹਿੰਦੀ ਸਮਝ ਲੈਂਦੇ ਹਨ। ਪੰਜਾਬੀ ਬਾਰੇ ਨਫ਼ਰਤ ਦਾ ਪਰਚਾਰ ਅਤੇ ਹਿੰਦੀ ਐਜੀਟੇਸ਼ਨ ਚਲਾ ਕੇ ਭਾਸ਼ਾ ਦੇ ਨਾਮ 'ਤੇ ਹਿੰਦੂ-ਸਿੱਖਾਂ ਦੀ ਆਪਸ ਵਿਚ ਦੂਰੀ ਪੈਦਾ ਕਰ ਦਿੱਤੀ ਗਈ। ਫਿਰ ਵੱਡੀ ਪੱਧਰ 'ਤੇ ਸਾਜ਼ਿਸ਼ ਰਚ ਕੇ ਅਤੇ ਬੜੀ ਵੱਡੀ ਦੂਰੀ ਨੂੰ ਜਨਮ ਦੇ ਕੇ ਹਿੰਦੂਆਂ ਦੇ ਬਹੁ-ਗਿਣਤੀ ਵਿਚ ਵੋਟ ਹਾਸਲ ਕਰਕੇ ਕਾਂਗਰਸ ਨੇ ਪੰਜਾਬ ਵਿਚ ਆਪਣੀ ਹਕੂਮਤ ਬਨਾਉਣ ਵਿਚ ਸਫਲਤਾ ਹਾਸਲ ਕਰ ਲਈ। ਇਹ ਸਭ ਕੁਝ ਹੁੰਦਾ ਵੇਖ ਕੇ ਮੈਂ ਸਮਝ ਲਿਆ ਕਿ ਰਾਜਨੀਤਕ ਉਪੱਦਰ ਵਾਸਤੇ ਸਾਡੇ ਹੀ ਲੋਕਾਂ ਨੂੰ ਵਰਤਿਆ ਗਿਆ। ਇਸ ਹੋਛੀ ਸਫਲਤਾ ਵਿਚ ਕੀਮਤੀ ਜਾਨਾਂ ਭੋਲੇ-ਭਾ ਹੀ ਕੁਰਬਾਨ ਹੋ ਗਈਆਂ। ਇਸ ਉਪੱਦਰ ਵਿਚ ਚੰਗੇ-ਚੰਗੇ ਧਾਰਮਿਕ ਲੋਕ ਭੋਲੇ-ਭਾ ਵਿਚ ਹੀ ਮਾਰੇ ਗਏ। ਮੈਂ ਆਪਣੇ ਬੋਲਾਂ ਨੂੰ ਕਥਾ ਵਿਚ ਬਦਲ ਕੇ ਕੇਵਲ ਗੁਰਬਾਣੀ-ਵਿਚਾਰ ਰੱਖਣੇ ਹੀ ਆਰੰਭ ਕਰ ਦਿੱਤੇ ਅਤੇ ਇਸ ਜ਼ਾਲਮ ਰਾਜਨੀਤੀ 'ਤੇ ਬੋਲਣਾ ਛੱਡ ਦਿੱਤਾ।

ਜਿਹੜੀ ਹਕੂਮਤ ਰਾਜ-ਪ੍ਰਾਪਤੀ ਲਈ ਕਿਸੇ ਤਰ੍ਹਾਂ ਦਾ ਵੀ ਛਲ-ਫ਼ਰੇਬ ਅਤੇ ਕਪਟ ਕਰ ਸਕਦੀ ਹੈ ਅਤੇ ਦੇਸ਼-ਭਗਤ ਕੌਮ ਨੂੰ ਸਿਆਸੀ ਦਾਉ-ਪੇਚ ਰਾਹੀਂ ਵਿਦਰੋਹੀ ਕੌਮ ਸਾਬਤ ਕਰ ਸਕਦੀ ਹੈ, ਉਸ ਉਪਰ ਭਰੋਸਾ ਕਰਨ ਨੂੰ ਮੂਰਖਤਾ ਹੀ ਕਿਹਾ ਜਾ ਸਕਦਾ ਹੈ। ਦੇਸ਼ ਦੀ ਆਜ਼ਾਦੀ ਲਈ ਹਜ਼ਾਰਾਂ ਦੀ ਗਿਣਤੀ ਵਿਚ ਦਿੱਤੀਆਂ ਕੁਰਬਾਨੀਆਂ ਉਪਰ ਪਾਣੀ ਫੇਰ ਦਿੱਤਾ ਗਿਆ ਅਤੇ ਭੁਲਾ ਹੀ ਦਿੱਤਾ ਗਿਆ ਕੇਵਲ ਆਪਣੀ ਹਕੂਮਤ ਬਨਾਉਣ ਲਈ ਅਤੇ ਵੋਟ ਪ੍ਰਾਪਤ ਕਰਨ ਲਈ।

ਮੈਂ ਤਾਂ ਖੁੱਲ੍ਹੀਆਂ ਅੱਖਾਂ ਨਾਲ ਇਸ ਉਪੱਦਰ ਨੂੰ ਦੇਖ ਰਿਹਾ ਸਾਂ, ਪਰੰਤੂ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਦੇ ਨੌਜਵਾਨ ਜੋਸ਼ ਵਿਚ ਆਏ ਇਹ ਸਭ ਕੁਝ ਨਹੀਂ ਸੀ ਵੇਖ ਰਹੇ ਅਤੇ ਆਪਣੀ ਹੋਸ਼ ਨੂੰ ਖੋ ਬੈਠਦੇ ਸਨ।

ਮੈਂ ਗੁਰਬਾਣੀ-ਵਿਚਾਰ ਰਾਹੀਂ ਜੇਕਰ ਇਸ਼ਾਰਤਨ ਕਿਧਰੇ-ਕਿਧਰੇ ਸਮਝਾਂਦਾ ਵੀ ਸੀ ਤਾਂ ਅਗੋਂ ਇਹ ਕਿਹਾ ਜਾਂਦਾ ਸੀ ਕਿ ਮਸਕੀਨ ਹੁਣ ਡਰ ਗਿਆ ਹੈ, ਪਿੱਛੇ ਮੁੜ ਗਿਆ ਹੈ, ਪਰੰਤੂ ਕੌਣ ਇਹਨਾਂ ਨੂੰ ਸਮਝਾਏ ਕਿ ਮਸਕੀਨ ਤਾਂ ਤੁਹਾਨੂੰ ਸਾਵਧਾਨ ਕਰ ਰਿਹਾ ਹੈ। ਮਸਕੀਨ ਡਰਿਆ ਨਹੀਂ ਪਰ ਤੁਸੀਂ ਵਰਤੇ ਜਾ ਰਹੇ ਹੋ, ਤੁਹਾਨੂੰ ਗ਼ਲਤ ਇਸਤੇਮਾਲ ਕੀਤਾ ਜਾ ਰਿਹਾ ਹੈ। ਤੁਹਾਡੀਆਂ ਜਾਨਾਂ ਬਰਬਾਦ ਹੋ ਚੁੱਕੀਆਂ ਹਨ ਤੇ ਹਾਲਾਂ ਤਕ ਬਰਬਾਦ ਹੋ ਰਹੀਆਂ ਹਨ। ਦੇਸ਼ ਦੀ ਆਜ਼ਾਦੀ ਲਈ ਇਤਨੀਆਂ ਵੱਡੀਆਂ ਕੁਰਬਾਨੀਆਂ ਉਪੱਰ ਪਾਣੀ ਫੇਰ ਦਿੱਤਾ ਗਿਆ ਹੈ।

ਸਿਆਣੇ ਕਹਿੰਦੇ ਹਨ ਕਿ ਮੋਟਰਕਾਰ ਵਿਚ ਉਸ ਨੂੰ ਚਲਾਉਣ ਲਈ ਪੈਟਰੋਲ ਜ਼ਰੂਰੀ ਚਾਹੀਦਾ ਹੈ, ਪਰੰਤੂ ਉਸ ਦੇ ਇੰਜਨ ਨੂੰ ਓਵਰ ਹੀਟ ਤੋਂ ਬਚਾਉਣ ਲਈ ਰੇਡੀਏਟਰ ਵਿਚ ਪਾਣੀ ਵੀ ਜ਼ਰੂਰੀ ਚਾਹੀਦਾ ਹੈ। ਪੈਟਰੋਲ ਦੇ ਨਾਲ ਹੀ ਗੱਡੀ ਵਿਚ ਪਾਣੀ ਵੀ ਹੋਣਾ ਅਵੱਸ਼ਕ ਹੈ। ਸਾਡੇ ਨੌਜਵਾਨਾਂ ਵਿਚ ਪੈਟਰੋਲ ਤਾਂ ਹੈ ਸੀ, ਪਰੰਤੂ ਰੇਡੀਏਟਰ ਵਿਚ ਪਾਣੀ ਦੀ ਕਮੀ ਸੀ। ਇਹ ਨੌਜਵਾਨ ਥੋੜ੍ਹੀ ਦੂਰ ਤਕ ਹੀ ਜਾ ਸਕੇ ਅਤੇ ਭ੍ਰਿਸ਼ਟ ਹੋ ਗਏ। ਇਹਨਾਂ ਦੇ ਦਿਲੋ-ਦਿਮਾਗ਼ ਵਿਚ ਗ਼ਲਤ ਸੋਚਣੀ ਛਾ ਗਈ। ਇਹ ਨੌਜਵਾਨ ਗੁਰਬਾਣੀ-ਵਿਚਾਰ ਵਿਚ ਗ਼ਲਤ ਦਖ਼ਲ ਦੇਣ ਲੱਗ ਪਏ, ਜਦਕਿ ਇਹਨਾਂ ਵਿਚੋਂ ਕਿਸੇ ਨੂੰ ਵੀ ਗੁਰਬਾਣੀ ਦੇ ਸਬੰਧ ਵਿਚ ਕੁਝ ਵੀ ਬੋਧ ਨਹੀਂ ਸੀ। ਇਸ ਦੇ ਨਾਲ ਧਰਮ-ਪਰਚਾਰ ਨੂੰ ਬਹੁਤ ਵੱਡੀ ਹਾਨੀ ਹੋਈ।

## ਜਨਤਾ ਦਲ ਦੀ ਹਕੂਮਤ ਵਲੋਂ ਕੇਸ ਵਾਪਸ

ਸੰਨ 1991 ਵਿਚ ਜਦ ਪਹਿਲੀ ਵਾਰ ਕਾਂਗਰਸ ਦੀ ਹਕੂਮਤ ਤੋਂ ਬਾਅਦ ਜਨਤਾ ਦਲ ਦੀ ਹਕੂਮਤ ਬਣੀ ਤਾਂ ਮੇਰੇ ਕੇਸ ਵਾਪਸ ਲੈ ਲਏ ਗਏ। ਜ਼ਬਤ ਕੀਤਾ ਹੋਇਆ ਪਾਸਪੋਰਟ ਵੀ ਵਾਪਸ ਮਿਲ ਗਿਆ। ਪਾਸਪੋਰਟ ਦੀ ਮਿਆਦ ਖ਼ਤਮ ਹੋਣ 'ਤੇ ਨਵਾਂ ਪਾਸਪੋਰਟ ਬਨਾਉਣ ਵਿਚ ਸ: ਗੁਰਚਰਨ ਸਿੰਘ, ਜੋ ਮੇਰੇ ਮਿੱਤਰ ਦਲੀਪ ਸਿੰਘ ਦਰਦੀ ਦੇ ਭਰਾਤਾ ਸਨ, ਉਹਨਾਂ ਮੇਰੀ ਮਦਦ ਵੀ ਕੀਤੀ। ਉਸ ਵੇਲੇ ਇਹ ਦਿੱਲੀ ਵਿਚ ਉੱਚੇ-ਪੱਧਰ 'ਤੇ ਆਫ਼ੀਸਰ ਸਨ। ਕੇਸ ਵਾਪਸ ਹੋ ਗਏ, ਪਾਸਪੋਰਟ ਮਿਲ ਗਿਆ ਤਾਂ ਮੈਂ ਸੁੱਖ ਦਾ ਸਾਹ ਲਿਆ, ਕਿਉਂਕਿ ਮੈਂ ਦੂਜੇ ਤੀਜੇ ਦਿਨ ਕੋਰਟਾਂ ਵਿਚ ਚੱਕਰ ਲਗਾ-ਲਗਾ ਬਹੁਤ ਹੀ ਥੱਕ ਚੁੱਕਾ ਸਾਂ। ਆਰਥਿਕ ਤੌਰ 'ਤੇ ਵੀ ਕਾਫ਼ੀ ਤੰਗ ਹੋ ਚੁੱਕਾ ਸਾਂ। ਮੇਰਾ ਅਤੇ ਮੇਰੇ ਪਰਿਵਾਰ ਦਾ ਖ਼ਰਚਾ ਬੜੀ ਔਖਿਆਈ ਨਾਲ ਹੁੰਦਾ ਸੀ।

ਮੈਂ ਵੀਜ਼ਾ ਲੈਣ ਲਈ ਵੱਖ-ਵੱਖ ਐਮਬੈਸੀਆਂ ਵਿਚ ਗਿਆ। ਸੁਭਾਵਿਕ ਹੀ ਮੈਨੂੰ ਵੀਜ਼ੇ ਮਿਲ ਗਏ। ਮੇਰੀਆਂ ਬਹੁਤ ਸਾਰੀਆਂ ਟੇਪਾਂ ਤੇ ਕਿਤਾਬਾਂ ਜਿਹੜੀਆਂ ਮੈਂ ਨਾਲ ਲੈ ਕੇ ਗਿਆ ਸਾਂ, ਉਹਨਾਂ ਦੇ ਆਧਾਰ 'ਤੇ ਹੀ ਮੈਨੂੰ ਵੀਜ਼ਾ ਦੇ ਦਿੱਤਾ ਗਿਆ। ਵੀਜ਼ਾ ਲੈਣ ਲਈ ਕਿਸੇ ਤਰ੍ਹਾਂ ਦੀ ਦਿੱਕਤ ਪੇਸ਼ ਨਾ ਆਈ। ਮੈਂ ਇਧਰੋਂ ਉਧਰੋਂ ਮਾਇਆ ਇਕੱਠੀ ਕਰਕੇ ਟਿਕਟ ਬਣਾਈ ਅਤੇ ਇੰਗਲੈਂਡ, ਕੈਨੇਡਾ ਅਤੇ ਅਮਰੀਕਾ ਪਹੁੰਚ ਗਿਆ। ਇਥੇ ਮੈਂ ਗੁਰਬਾਣੀ-ਵਿਚਾਰ ਨੂੰ ਕਥਾ ਦੇ ਰਾਹੀਂ ਸੰਗਤਾਂ ਅੱਗੇ ਰਖਿਆ ਅਤੇ ਸੰਗਤਾ ਦੀ ਸੇਵਾ ਪ੍ਰਭੂ ਦੀ ਦਿੱਤੀ ਹੋਈ ਮੱਤ ਅਨੁਸਾਰ ਕਰਦਾ ਰਿਹਾ ਅਤੇ ਆਪਣਾ ਨੇਮ ਬਣਾ ਲਿਆ ਕਿ ਦੇਸ਼ਾਂ-ਵਿਦੇਸ਼ਾਂ ਵਿਚ ਹਰ ਸਾਲ ਇਸ ਕਥਾ ਦੇ ਪ੍ਰਵਾਹ ਨੂੰ ਚਲਾਈ ਰੱਖਣਾ ਹੈ।

## ਮਸਕੀਨ ਜੀ ਵਲੋਂ ਪੁਰਾਣੀ ਪਰੰਪਰਾ ਵਿਚ ਪ੍ਰਵੇਸ਼

ਵੈਸੇ ਤਾਂ ਮੈਂ ਰਾਜਨੀਤਕ ਨਹੀਂ ਸਾਂ, ਪਰ ਫਿਰ ਵੀ ਆਪਣੇ ਆਪ ਨੂੰ ਪੂਰਨ ਤੌਰ 'ਤੇ ਰਾਜਨੀਤੀ ਤੋਂ ਦੂਰ ਹੀ ਰਖਿਆ। ਕਿਉਂ ? ਇਹ ਸਮਰੱਥਾ ਤੇ ਤਾਕਤ ਜਿਨ੍ਹਾਂ ਪਾਸ ਵੀ ਸੀ, ਉਹ ਆਮ ਤੌਰ 'ਤੇ ਗਿਰਗਟ ਵਾਂਗ ਰੰਗ ਬਦਲਦੇ ਰਹਿੰਦੇ ਸਨ। ਮੈਂ ਕੁਝ ਜ਼ਿੰਮੇਵਾਰ ਪ੍ਰਚਾਰਕਾਂ ਨੂੰ ਬੇਨਤੀ ਕੀਤੀ ਕਿ ਉਹਨਾਂ ਲੋਕਾਂ ਦਾ ਹੀ ਕੰਮ ਹੈ ਸਿਆਸਤ ਵਿਚ ਪੈਣਾ, ਪਰੰਤੂ ਸਾਡਾ ਕੰਮ ਤਾਂ ਕੇਵਲ ਧਰਮ ਦਾ ਪਰਚਾਰ ਕਰਨਾ ਅਤੇ ਗੁਰਬਾਣੀ ਦਾ ਪਰਚਾਰ ਕਰਨਾ ਹੀ ਹੈ। ਸਿਆਸਤ ਅਤੇ ਰਾਜਨੀਤੀ ਵਿਚ ਉਤਾਰ-ਚੜ੍ਹਾਉ, ਦਾਉ-ਪੇਚ ਅਤੇ ਹੇਰਾ ਫੇਰੀ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੁੰਦਾ। ਸਾਨੂੰ ਤਾਂ ਸਭ ਨੂੰ ਨਿਰੋਲ ਗੁਰਬਾਣੀ-ਵਿਚਾਰ ਰਾਹੀ ਨੌਜਵਾਨਾਂ ਤੇ ਸਿੱਖ ਸੰਗਤਾਂ ਵਿਚ ਧਰਮ ਦੇ ਬੂਟੇ ਨੂੰ ਹਰਾ-ਭਰਾ ਰੱਖਣਾ ਹੀ ਹੈ। ਮੈਂ ਉਦੋਂ ਦਾ ਆਪਣੇ ਆਪ ਨੂੰ ਰਾਜਨੀਤੀ ਤੋਂ ਇਕ ਪਾਸੇ ਕਰ ਦਿੱਤਾ, ਜਦ ਕਿ ਮੈਂ ਰਾਜਨੀਤਕ ਤਾਂ ਪਹਿਲਾਂ ਵੀ ਨਹੀਂ ਸਾਂ। ਕੇਵਲ ਰਾਜਨੀਤੀ ਨੇ ਜੋ ਜ਼ਖ਼ਮ ਲਗਾਏ ਸਨ, ਉਸ ਦੇ ਵਿਰੁਧ ਬੋਲਣਾ ਸ਼ੁਰੂ ਕੀਤਾ ਸੀ। ਇਸ ਤੋਂ ਬਾਅਦ ਮੈਂ ਆਪਣੀ ਉਸੇ ਪੁਰਾਣੀ ਪਰੰਪਰਾ ਵਿਚ ਆ ਗਿਆ।

ਜ਼ਿੰਦਗੀ ਵਿਚ ਮੇਰੇ ਸੀਨੇ ਵਿਚ ਪ੍ਰਭੂ ਨੇ ਬੜਾ ਪਿਆਰ ਭਰ ਦਿੱਤਾ ਸੀ। ਗੁਰੂ ਨਾਨਕ ਦੇਵ ਜੀ ਨੇ ਆਪਣੀ ਭਗਤੀ ਦਿੱਤੀ ਸੀ। ਜ਼ਿੰਦਗੀ ਵਿਚ ਦੋ ਵੱਡੀਆਂ ਝਲਕਾਂ ਦਿੱਤੀਆਂ। ਇਹਨਾਂ ਦਸ ਸਾਲਾਂ ਵਿਚ ਮੈਂ ਕਾਫ਼ੀ ਕੁਝ ਗੁਆਇਆ ਅਤੇ ਢਹਿੰਦੀਆਂ ਕਲਾਂ ਵਿਚ ਚਲਿਆ ਗਿਆ, ਉਸ ਤੋਂ ਬਾਅਦ ਮੈਂ ਸਤਿਗੁਰੂ ਦੀ ਕਿਰਪਾ ਦੁਆਰਾ ਆਪਣੇ ਆਪ ਨੂੰ ਸੰਭਾਲਣਾ ਸ਼ੁਰੂ ਕੀਤਾ ਅਤੇ ਧੰਨ ਗੁਰੂ ਨਾਨਕ ਦੇਵ ਜੀ ਦੀ ਮਿਹਰਮਤਿ ਨੇ ਮੇਰੇ ਪਿਆਰ, ਉਤਸ਼ਾਹ ਅਤੇ ਭਗਤੀ ਨੂੰ ਵਧਾਉਣਾ ਸ਼ੁਰੂ ਕਰ ਦਿੱਤਾ। ਉਹਨਾਂ ਦੋ ਝਲਕਾਂ ਦੇ ਸਬੰਧ ਵਿਚ ਮੇਰੇ ਮਨ ਅੰਦਰ ਪਿਆਰ, ਪਿਆਸ, ਉਮੰਗ ਤੇ ਤੜਪ ਬਣੀ ਰਹਿੰਦੀ ਹੈ-"ਪ੍ਰਭ ਮੋਹਿ ਕਬ ਗਲ ਲਾਵਹਿਗੇ॥" ਪਰੰਤੂ ਜਾਪਦਾ ਹੈ ਕਿ ਅਜੇ ਮੇਰੀ ਪ੍ਰਾਲਬਧ ਉਸ ਤਰ੍ਹਾਂ ਦੀ ਨਹੀਂ ਬਣੀ।

ਬਾਬਾ ਬਲਵੰਤ ਸਿੰਘ ਜੀ ਦਾ ਇੱਕ ਬੋਲ ਮੈਨੂੰ ਯਾਦ ਆ ਜਾਂਦਾ ਹੈ। ਉਹ ਕਹਿੰਦੇ ਸਨ ਕਿ ਰੋਂਦੇ ਹੋਏ ਬੱਚੇ ਦੇ ਮੂੰਹ ਵਿਚ ਜਦ ਮਾਂ ਦਾ ਅਸਥਨ ਪੈ ਜਾਂਦਾ ਹੈ ਤਾਂ ਉਹ ਆਪਣੇ ਆਪ ਚੁੱਪ ਕਰ ਜਾਂਦਾ ਹੈ। ਤੈਨੂੰ ਜੇਕਰ ਉਸ ਤਰ੍ਹਾਂ ਦਾ ਰਸ ਮਿਲ ਜਾਏ ਤਾਂ ਤੂੰ ਕਥਾ ਨਹੀਂ ਕਰੇਂਗਾ। ਚੁੱਪ ਕਰ

ਜਾਏਂਗਾ। ਗੁਰੂ ਤੇਰੇ ਪਾਸੋਂ ਕਥਾ ਕਰਾਉਣੀ ਚਾਹੁੰਦਾ ਹੈ, ਤੂੰ ਇਸੇ ਵਿਚ ਹੀ ਖੁਸ਼ ਰਹਿ। ਇਸੇ ਵਿਚ ਹੀ ਪ੍ਰਸੰਨ ਰਹਿ। ਇਸ ਤਰ੍ਹਾਂ ਹੀ ਮੈਂ ਆਪਣੇ ਆਪ ਨੂੰ ਸਮਝਾ ਕੇ ਥਾਂ-ਥਾਂ ਜਾ ਕੇ ਸੰਗਤਾਂ ਨੂੰ ਗੁਰਬਾਣੀ-ਵਿਚਾਰ ਸੁਣਾ ਰਿਹਾ ਹਾਂ, ਸੰਗਤ ਦੇ ਸਾਹਮਣੇ ਰੱਖ ਰਿਹਾ ਹਾਂ।

# ਹਿੰਦੂ-ਮੁਸਲਿਮ ਵੀਰਾਂ ਵਲੋਂ ਪਿਆਰ

ਮੇਰੇ ਨਾਲ ਬਹੁਤੇ ਹਿੰਦੂ ਵੀਰ ਅਤੇ ਮੁਸਲਿਮ ਵੀਰ ਵੀ ਬਹੁਤ ਪਿਆਰ ਅਤੇ ਸਤਿਕਾਰ ਕਰਦੇ ਸਨ। ਇੰਦੌਰ ਵਿਖੇ ਗੀਤਾ ਭਵਨ, ਜੰਮੂ ਵਿਖੇ ਗੀਤਾ ਭਵਨ ਅਤੇ ਅਲੀਗੜ੍ਹ ਵਿਖੇ ਸਵਾਮੀ ਰਾਮ ਕਿਸ਼ਨ ਮਿਸ਼ਨ ਦੇ ਅਸਥਾਨਾਂ ਵਿਚ ਵੀ ਮੈਂ ਕਥਾ ਕਰਦਾ ਰਿਹਾ ਹਾਂ।

ਇੰਗਲੈਂਡ ਵਿਚ ਇਕ ਮੁਸਲਿਮ ਮੌਲਵੀ ਵੀਰ ਮੈਨੂੰ ਕਹਿਣ ਲੱਗਾ ਕਿ ਮੈਂ ਮਹੀਨਾ ਡੇਢ ਮਹੀਨਾ ਤੁਹਾਡੇ ਨਾਲ ਰਹਿ ਕੇ ਗੁਰਬਾਣੀ-ਵਿਚਾਰ ਸੁਣਨੀ ਚਾਹੁੰਦਾ ਹਾਂ। ਮੈਨੂੰ ਬੜਾ ਅਨੰਦ ਆਉਂਦਾ ਹੈ। ਈਸਟ-ਹੋਮ ਗੁਰਦੁਆਰੇ ਵਿਚ ਅਚਾਨਕ ਇਕ ਦਿਨ ਆਇਆ ਸੀ। ਮੈਂ ਕਿਹਾ, ਤੁਸੀਂ ਬੜੀ ਖ਼ੁਸ਼ੀ ਨਾਲ ਮੇਰੇ ਨਾਲ ਰਹਿ ਸਕਦੇ ਹੋ। ਇੰਗਲੈਂਡ ਤੇ ਕੈਨੇਡਾ ਵਿਚ ਤਿੰਨ ਮਹੀਨੇ ਮੇਰੇ ਨਾਲ ਰਿਹਾ। ਗੁਰੂ ਨਾਨਕ ਦੇਵ ਜੀ ਦੀ ਉਹ ਬਹੁਤ ਮਹਿਮਾ ਕਰਨ ਲੱਗ ਪਿਆ। ਕਹਿਣ ਲੱਗਾ ਕਿ ਮੇਰੇ ਬੱਚੇ ਅਤੇ ਪਰਿਵਾਰ ਰਾਵਲਪਿੰਡੀ (ਪਾਕਿਸਤਾਨ) ਵਿਚ ਹਨ, ਨਹੀਂ ਤਾਂ ਜਿਸ ਢੰਗ ਨਾਲ ਮੇਰਾ ਮਨ ਬਣਿਆ ਹੈ, ਮੈਂ ਤਾਂ ਕੁਝ ਹੋਰ ਹੀ ਹੋ ਜਾਣਾ ਸੀ, ਪਰੰਤੂ ਇਹ ਸਾਰੀਆਂ ਪਰਿਵਾਰਕ ਮਜਬੂਰੀਆਂ ਹਨ। ਖ਼ੈਰ! ਮੈਂ ਵੀ ਸਮਝ ਗਿਆ। ਹੁਣ ਵੀ ਜਦੋਂ ਉਹ ਵੀਰ ਮਿਲਦਾ ਹੈ, ਜ਼ਾਰੋ ਜ਼ਾਰ ਰੋਣ ਲੱਗ ਪੈਂਦਾ ਹੈ। ਇਕ ਵਾਰ ਮੈਨੂੰ ਕਹਿਣ ਲੱਗਾ ਕਿ ਅਲਵਰ ਸਮਾਗਮ 'ਤੇ ਮੈਂ ਆਉਣਾ ਚਾਹੁੰਦਾ ਹਾਂ। ਮੈਂ ਉਸ ਨੂੰ ਆਪਣੀ ਵਲੋਂ ਸਪੋਨਸਰਸ਼ਿਪ ਵੀ ਭੇਜੀ, ਪਰ ਉਸ ਨੂੰ ਨਾ ਮਿਲੀ ਅਤੇ ਉਹ ਪਹੁੰਚ ਨਾ ਸਕਿਆ।

ਉਸ ਮੌਲਵੀ ਵੀਰ ਨੂੰ ਵੇਖ ਕੇ ਕੈਨੇਡਾ ਵਿਚ ਟਰਾਂਟੋ ਬ੍ਰਾਹਮਪਟਨ ਦੇ ਗੁਰਦੁਆਰੇ ਵਿਚ ਹੋਰ ਬਹੁਤ ਸਾਰੇ ਮੁਸਲਿਮ ਵੀਰ ਵੀ ਕਥਾ ਸੁਨਣ ਲਈ ਆਉਣ ਲੱਗੇ। ਇਕ ਦਿਨ ਇਕ ਮੁਸਲਮਾਨ ਨੌਜਵਾਨ ਨੇ ਮੇਰੇ ਕਮਰੇ ਵਿਚ ਆ ਕੇ ਕਿਹਾ ਕਿ ਅਸੀਂ ਦੇਖਦੇ ਹਾਂ ਕਿ ਕਈ ਸਿੱਖ ਸਰਧਾਲੂ ਆਪ ਨੂੰ ਆਪਣੇ ਘਰਾਂ ਵਿਚ ਲੰਗਰ ਛਕਾਉਣ ਲਈ ਲੈ ਜਾਂਦੇ ਹਨ। ਸਾਡੀ ਵੀ ਅਜਿਹੀ ਅਕੀਦਤ (ਸ਼ਰਧਾ) ਹੈ। ਕੀ ਤੁਸੀਂ ਸਾਡੇ ਘਰ ਆ ਕੇ ਲੰਗਰ ਛਕ ਸਕਦੇ ਹੋ ? ਮੈਂ ਉਸ ਨੌਜਵਾਨ ਦਾ ਜਜ਼ਬਾ ਵੇਖ ਕੇ ਹਾਂ ਕਰ ਦਿੱਤੀ। ਮੈਨੂੰ ਇਸ ਗੱਲ ਦਾ ਵੀ ਇਲਮ ਸੀ ਕਿ ਸਾਡੀ ਕੌਮ ਵਿਚ ਕੱਟੜ ਪੰਥੀ, ਤੰਗਦਿਲੀ ਅਤੇ ਨਾਸਮਝ ਤਬਕਾ ਬਹੁਤ ਹੈ, ਜਿਨ੍ਹਾਂ ਦੇ ਸਦਕਾ ਗੁਰਬਾਣੀ ਦਾ ਪੂਰਨ ਪਰਚਾਰ ਸਾਡੀ ਕੌਮ ਵਿਚ ਵਿਸ਼ਾਲ ਪੱਧਰ 'ਤੇ ਨਹੀਂ ਹੋ

ਸਕਿਆ, ਨਹੀਂ ਤਾਂ ਸਾਡਾ ਬਾਬਾ ਨਾਨਕ ਤਾਂ ਮੁਸਲਿਮ ਸ਼ਹਿਰਾਂ- ਅਫ਼ਗਾਨਿਸਤਾਨ, ਈਰਾਨ, ਤਮਾਮ ਅਰਬ ਦੇਸ਼ਾਂ ਅਤੇ ਰੂਸ ਦੇ ਮੁਸਲਿਮ ਇਲਾਕੇ ਤੁਰਕਿਸਤਾਨ, ਕਜ਼ਾਕਿਸਤਾਨ, ਤਾਜ਼ਕਸਤਾਨ ਆਦਿ ਮੁਲਕਾਂ ਵਿਚ ਵਿਚਰੇ। ਬਾਬਾ ਨਾਨਕ ਜੀ ਅਨੇਕਾਂ ਸੂਫ਼ੀ ਫ਼ਕੀਰਾਂ ਦੇ ਮਹਿਮਾਨ ਰਹੇ ਜਿਹੜੇ ਸਤਿਗੁਰੂ ਜੀ ਨੂੰ ਆਪਣੇ ਹੱਥੀਂ ਲੰਗਰ ਛਕਾਉਂਦੇ ਸਨ। ਇਕ ਪੰਗਤੀ ਅਸੀਂ ਬਾਰ-ਬਾਰ ਪੜ੍ਹਦੇ ਹਾਂ-

***ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ॥***

ਪਰੰਤੂ ਅਸੀਂ ਬੇਦੀਨ ਕਿਸ ਨੂੰ ਆਖਾਂਗੇ ? ਜੋ ਵੀ ਪ੍ਰਭੂ ਨੂੰ ਨਹੀਂ ਮੰਨਦਾ, ਉਹ ਬੇਦੀਨ ਹੈ। ਇਹ ਵੇਖਣਾ ਜ਼ਰੂਰੀ ਨਹੀਂ ਹੈ ਕਿ ਉਹ ਪ੍ਰਭੂ ਨੂੰ ਆਪਣੇ ਢੰਗ ਨਾਲ ਮੰਨਦਾ ਹੈ ਜਾਂ ਸਾਡੇ ਢੰਗ ਨਾਲ ਮੰਨਦਾ ਹੈ। ਭੁੱਖ ਸਭ ਦੇ ਅੰਦਰ ਇਕੋ ਜਿਹੀ ਹੁੰਦੀ ਹੈ, ਪਰੰਤੂ ਭੋਜਨ ਇਕੋ ਜਿਹਾ ਨਹੀਂ ਹੁੰਦਾ, ਵੱਖ-ਵੱਖ ਤਰ੍ਹਾਂ ਦਾ ਹੁੰਦਾ ਹੈ। ਹਰ ਤਰ੍ਹਾਂ ਦਾ ਹੀ ਭੋਜਨ ਭੁੱਖ ਨੂੰ ਮਿਟਾ ਦਿੰਦਾ ਹੈ। ਕੀ ਜਿਹੜਾ ਸਾਡੇ ਢੰਗ ਨਾਲ ਬੰਦਗੀ ਨਾ ਕਰੇ, ਉਹ ਬੇਦੀਨ ਹੁੰਦਾ ਹੈ ? ਫਿਰ ਤੁਸੀਂ ਸੋਚੋ ਕਿ ਬਾਬਾ ਫ਼ਰੀਦ ਕਿੱਥੇ ਜਾਏਗਾ ? ਇਸ ਪੰਗਤੀ ਦੇ ਹੇਠਾਂ ਜਿਹੜੀ ਦੂਜੀ ਪੰਗਤੀ ਹੈ, ਉਸ ਨੂੰ ਪੜ੍ਹੋ ਅਤੇ ਦੱਸੋ ਕਿ ਬੇਦੀਨ ਕੌਣ ਹੈ:-



***ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ॥***
***ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ॥***

*(ਅੰਗ ੭੯੦)*

ਜੋ ਵੀ ਪ੍ਰਮਾਤਮਾ ਦੀ ਸਿਫਤਿ-ਸਾਲਾਹ ਨੂੰ ਨਹੀਂ ਜਾਣਦਾ, ਉਸੇ ਨੂੰ ਹੀ ਬੇਦੀਨ ਕਿਹਾ ਗਿਆ ਹੈ। ਖ਼ੈਰ! ਮੈਂ ਹਾਂ ਕਰ ਦਿੱਤੀ। ਗਿ: ਬਲਵਿੰਦਰ ਸਿੰਘ ਜੀ ਸਰੀ ਕੈਨੇਡਾ ਤੋਂ ਮੇਰੇ ਨਾਲ ਹੀ ਸਨ। ਹੋਰ ਵੀ ਕੁਝ ਸਿੰਘ ਜਿਹੜੇ ਜਾਣਾ ਚਾਹੁੰਦੇ ਸਨ, ਉਹਨਾਂ ਨੂੰ ਨਾਲ ਲਿਜਾ ਕੇ ਅਸੀਂ ਉਸ ਮੁਸਲਿਮ ਵੀਰ ਦੇ ਘਰ ਪਹੁੰਚ ਗਏ ਜੋ ਇਕ ਅਪਾਰਟਮੈਂਟ ਵਿਚ ਰਹਿੰਦਾ ਸੀ। ਉਸ ਨੇ ਪੰਜ-ਸੱਤ ਹੋਰ ਮੁਸਲਿਮ ਵੀਰ ਵੀ ਘਰ ਬੁਲਾਏ ਹੋਏ ਸਨ।

ਉਹ ਮੁਸਲਿਮ ਵੀਰ ਕਹਿਣ ਲੱਗਾ ਕਿ ਇਹ ਭਾਂਡੇ ਮੈਂ ਤੇ ਮੇਰੀ ਪਤਨੀ ਨੇ ਅੱਗ ਨਾਲ ਸਾਫ਼ ਸੁਥਰੇ ਕੀਤੇ ਹਨ। ਇਹਨਾਂ ਵਿਚ ਤੁਹਾਡੇ ਲਈ ਸਾਫ਼ ਸੁਥਰੇ ਢੰਗ ਨਾਲ ਲੰਗਰ ਤਿਆਰ ਕੀਤਾ ਹੈ, ਸੰਕੋਚ ਨਾ ਕਰਨਾ। ਮੈਂ ਉਸ ਨੂੰ ਕਿਹਾ ਕਿ ਜੇ ਸੰਕੋਚ ਹੁੰਦਾ ਤਾਂ ਫਿਰ ਮੇਰੀ ਹਾਲਤ ਇਹ ਥੋੜੀ

ਹੁੰਦੀ ਕਿ ਤੁਸੀਂ ਕਹਿੰਦੇ ਤੇ ਮੈਂ ਹਾਂ ਕਰ ਦਿੰਦਾ। ਤੁਹਾਡੇ ਘਰ ਆਏ ਹਾਂ ਅਤੇ ਤੁਹਾਡੀ ਹੀ ਖ਼ੁਸ਼ੀ ਲੈਣੀ ਹੈ।

ਉਸ ਮੁਸਲਿਮ ਵੀਰ ਨੇ ਸਾਨੂੰ ਦੋ-ਤਿੰਨ ਨਜ਼ਮਾਂ ਵੀ ਸੁਣਾਈਆਂ, ਜਿਸ ਤੋਂ ਪਤਾ ਚਲਿਆ ਕਿ ਇਸ ਸੱਜਣ ਅਭਿਆਸੀ ਨੇ ਕੁਝ ਹੋਰ ਡੂੰਘਿਆਈਆਂ ਨੂੰ ਵੀ ਛੋਹਿਆ ਹੋਇਆ ਹੈ। ਉਥੋਂ ਮੇਰੇ ਮਨ ਵਿਚ ਖ਼ਿਆਲ ਪੈਦਾ ਹੋਇਆ ਕਿ ਕਾਸ਼! ਅਸੀਂ ਵੀ ਗੁਰਦੁਆਰਿਆਂ ਦੀ ਚਾਰ-ਦੀਵਾਰੀ ਵਿਚੋਂ ਨਿਕਲ ਕੇ ਗੁਰਬਾਣੀ-ਵਿਚਾਰ ਦੇ ਸਾਧਨ ਜੁਟਾਂਦੇ। ਹਰ ਤਰ੍ਹਾਂ ਦੀਆਂ ਭਾਸ਼ਾਵਾਂ ਵਿਚ ਲਿਟਰੇਚਰ ਛਾਪ ਕੇ ਵੰਡਦੇ, ਸਾਹਿਤ ਵੰਡਦੇ, ਪਰ ਸਾਡੀ ਬੜੀ ਬਦਕਿਸਮਤੀ ਹੈ ਕਿ ਗੁਰਦੁਆਰਿਆਂ ਦਾ ਪ੍ਰਬੰਧਕੀ ਢਾਂਚਾ, ਰਾਜਨੀਤਕ ਅਤੇ ਪ੍ਰਚਾਰਕ ਢਾਂਚਾ ਬਹੁ ਗਿਣਤੀ ਵਿਚ ਅਨਜਾਣ ਅਤੇ ਮਾਤਹਿਤ ਲੋਕਾਂ ਕੋਲ ਹੈ, ਜਿਸ ਕਾਰਨ ਗੁਰਮਤਿ ਬਾਰੇ ਜਿਹੜਾ ਸੰਦੇਸ਼ ਘਰ-ਘਰ ਤਕ ਪਹੁੰਚਣਾ ਚਾਹੀਦਾ ਸੀ, ਨਹੀਂ ਪਹੁੰਚ ਸਕਿਆ।

## ਕੁਝ ਝਲਕੀਆਂ ਦੇ ਮਹਾਂ-ਅਨੰਦ ਬਾਰੇ ਤੜਪ

ਜੀਵਨ ਵਿਚ ਕਦੀ ਜੋ ਝਲਕਾਂ ਮੈਨੂੰ ਮਿਲੀਆਂ ਸਨ ਅਤੇ ਹੁਣ ਸੰਗਤਾਂ ਦੇ ਬਹੁਤ ਕਹਿਣ 'ਤੇ ਇਹ ਸਭ ਕੁਝ ਲਿਖਿਆ ਜਾ ਰਿਹਾ ਹੈ ਤਾਂ ਮੈਂ ਉਹ ਵੀ ਦਸ ਰਿਹਾ ਹਾਂ। ਪਹਿਲੀ ਝਲਕ ਮੈਨੂੰ ਬੰਬਈ ਗੁਰੂ ਨਾਨਕ ਦਰਬਾਰ ਬਗ਼ੀਚੀ ਵਿਚ ਮਿਲੀ। ਛੋਟੀ ਜਿਹੀ ਬਗ਼ੀਚੀ ਸੀ। ਅੰਮ੍ਰਿਤ ਵੇਲੇ ਮੈਂ ਬਗ਼ੀਚੀ ਵਿਚ ਬੈਠਾ ਹੋਇਆ ਸਾਂ ਅਤੇ ਉਥੇ ਜੋ ਰਸ ਆਇਆ, ਜੋ ਖੇਡ ਬਣੀ, ਉਸ ਨਾਲ ਧਾਰਮਿਕ ਜਗਤ ਵਿਚ ਜੋ ਕਰਮ-ਕਾਂਡ ਹੁੰਦਾ ਹੈ, ਜੋ ਪਾਠ-ਪੂਜਾ ਹੁੰਦੀ ਹੈ, ਉਹ ਸਭ ਮੈਨੂੰ ਐਵੇਂ ਹੀ ਪ੍ਰਤੀਤ ਹੋਣ ਲੱਗ ਪਈ ਉਸ ਮਹਾਂ-ਰਸ ਦੇ ਸਾਹਮਣੇ, ਉਸ ਮਹਾਂ-ਅਨੰਦ ਦੇ ਸਾਹਮਣੇ। ਇਹ ਮਹਾਂ-ਰਸ, ਇਹ ਮਹਾਂ-ਅਨੰਦ ਕੋਈ ਛੇ ਮਹੀਨੇ ਤਕ ਹੀ ਰਹਿ ਸਕਿਆ। ਮੈਂ ਬਾਅਦ ਵਿਚ ਇਸ ਅਨੰਦ ਨੂੰ ਸੰਭਾਲ ਨਾ ਸਕਿਆ, ਕਿਉਂਕਿ ਮੈਂ ਘਰੋਂ ਨਿਕਲਿਆ ਹੋਇਆ ਸਾਂ।ਲੱਗਦਾ ਹੈ, ਕਦੀ ਕਦੀ ਈ ਮਾਂ, ਭੈਣ ਜਾਂ ਪਿਤਾ ਦੀ ਕੋਈ ਲਹਿਰ ਆ ਕੇ ਟਕਰਾ ਜਾਂਦੀ ਸੀ ਤੇ ਮੇਰਾ ਸੰਤੁਲਨ ਗੁਆਚ ਜਾਂਦਾ ਸੀ। ਕੁਝ ਆਰਥਕ ਔਕੜਾਂ ਵੀ ਸਨ। ਲੋੜਾਂ ਦੀ ਪੂਰਤੀ ਲਈ ਸੰਘਰਸ਼ ਵੀ ਚੋਖਾ ਕਰਨਾ ਪੈਂਦਾ ਸੀ। ਇਸ ਤਰੀਕੇ ਨਾਲ ਮੈਂ ਆਪਣੇ ਆਪ ਨੂੰ ਸੰਭਾਲ ਨਾ ਸਕਿਆ।



ਦੂਜੀ ਝਲਕ ਸੰਬਲਪੁਰ ਬੁਰਲਾ (ਉੜੀਸਾ) ਵਿਚ ਮਿਲੀ ਅਤੇ ਉਹ ਵੀ ਦੋ ਢਾਈ ਮਹੀਨੇ ਹੀ ਰਹਿ ਸਕੀ, ਜ਼ਿਆਦਾ ਨਹੀਂ।

ਤੀਸਰੀ ਝਲਕ ਹਲਦਵਾਨੀ ਵਿਚ ਮਿਲੀ, ਜਿਥੇ ਮੈਂ ਕਥਾ ਕਰਕੇ, ਹਲਕਾ ਜਿਹਾ ਨਾਸ਼ਤਾ ਕਰਕੇ ਬਾਹਰ ਨਿਕਲ ਜਾਂਦਾ ਸਾਂ। ਉਸ ਸਮੇਂ ਹਲਦਵਾਨੀ ਇਕ ਛੋਟਾ ਜਿਹਾ ਸ਼ਹਿਰ ਸੀ, ਪਰੰਤੂ ਹੁਣ ਤਾਂ ਭਾਵੇਂ ਉਥੇ ਬਹੁਤ ਵਸੋਂ ਹੋ ਗਈ ਹੈ। ਹਲਦਵਾਨੀ ਦੇ ਨਾਲ ਲੱਗਦੇ ਹੀ ਇਕ ਨਦੀ ਹੈ, ਜਿਸ ਵਿਚ ਪਾਣੀ ਬਹੁਤ ਥੋੜ੍ਹਾ ਹੈ। ਸ਼ਾਮ ਨੂੰ ਉਸ ਨੂੰ ਪਾਰ ਕਰਕੇ ਟਹਿਲਣ ਚਲਾ ਜਾਂਦਾ ਸਾਂ, ਪਰੰਤੂ ਕਥਾ ਤੋਂ ਬਾਅਦ ਸਵੇਰੇ ਵੀ ਮੈਂ ਚਲਾ ਜਾਂਦਾ ਸਾਂ।

### ਮਿਤੱਰਾਂ ਦੇ ਪਿਆਰ ਦੀ ਖਿੱਚ

ਇਕ ਦਿਨ ਮੈਂ ਕੋਈ ਨੌ-ਦਸ ਵਜੇ ਦੇ ਲਗਪਗ ਨਦੀ ਨੂੰ ਪਾਰ ਕਰਕੇ ਉਸ ਦੇ ਕਿਨਾਰੇ 'ਤੇ ਜਾ ਬੈਠਾ।

***ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ***

***(ਅੰਗ ੮੨੯)***

ਇਸ ਸ਼ਬਦ ਨੂੰ ਪ੍ਰਾਰਥਨਾ ਦੇ ਰੂਪ ਵਿਚ ਮੈਂ ਗਾਇਨ ਕਰਨ ਲੱਗ ਪਿਆ। ਗੁਰੂ ਦੀ ਕਿਰਪਾ ਨਾਲ ਕੁਝ ਖੇਡ ਬਣੀ। ਫ਼ਜ਼ੂਲ ਦੀਆਂ ਇੱਛਾਵਾਂ ਵਾਧੂ ਬੋਝ ਪ੍ਰਤੀਤ ਹੋਣ ਲੱਗ ਪਈਆਂ ਅਤੇ ਹਿਰਦਾ ਹਰ ਤਰ੍ਹਾਂ ਦੀ ਇੱਛਾ ਤੋਂ ਰਹਿਤ ਹੋ ਗਿਆ। ਉਥੇ ਹੀ ਮੇਰੇ ਇਕ ਅਭਿਆਸੀ ਸੱਜਣ ਮੇਰੇ ਮਿੱਤਰ ਬਣੇ ਜੋ ਅਜੇ ਤਕ ਵੀ ਹੈਨ, ਗਿਆਨੀ ਅਰਜਨ ਸਿੰਘ। ਪੇਸ਼ੇ ਤੋਂ ਮਿਸਤਰੀ ਹਨ, ਮਕੈਨਿਕ ਹਨ, ਮੋਟਰਾਂ ਠੀਕ ਕਰਦੇ ਹਨ। ਪਿਛੋਂ ਰਾਵਲਪਿੰਡੀ ਤੋਂ ਹਨ। ਬਹੁਤ ਹੀ ਰਸਿਕ ਪੁਰਸ਼ ਹਨ। ਉਹ ਲੱਭਦੇ-ਲੱਭਦੇ ਉਥੇ ਆ ਗਏ। ਮੇਰੀਆਂ ਅਸ਼ਕ-ਬਾਰ ਅੱਖਾਂ ਵੇਖ ਕੇ ਕਹਿਣ ਲੱਗੇ ਕਿ ਮੈਨੂੰ ਆਉਣਾ ਤਾਂ ਨਹੀਂ ਸੀ ਚਾਹੀਦਾ, ਪਰੰਤੂ ਕੀ ਕਰਾਂ, ਤੁਹਾਡੇ ਪਿਆਰ ਦਾ ਖਿਚਿਆ ਆ ਗਿਆ ਹਾਂ। ਮੈਂ ਕਿਹਾ ਕਿ ਬੈਠ ਜਾਉ ਅਤੇ ਜੋ ਘਟਨਾ ਘਟੀ ਸੀ, ਉਹਨਾਂ ਨੂੰ ਦਸੀ। ਸਾਰੀਆਂ ਇੱਛਾਵਾਂ ਮੇਰੇ ਹਿਰਦੇ ਚੋਂ ਸਮਾਪਤ ਹੋ ਗਈਆਂ ਹਨ। ਸ਼ਾਇਦ ਸਤਿਗੁਰੂ ਜੀ ਇਸੇ ਲਈ ਕਹਿੰਦੇ ਹਨ:-

***ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥***

*(ਅੰਗ ੭੪੭)*

ਜਦ ਵੀ ਕਦੀ ਅੰਮ੍ਰਿਤ ਵੇਲੇ ਨਿਤਨੇਮ ਕਰਨ ਬੈਠਦਾ ਹਾਂ ਤਾਂ ਬੰਬਈ, ਸੰਬਲਪੁਰ, ਬੁਰਲਾ ਅਤੇ ਹਲਦਵਾਨੀ ਦੀਆਂ ਘਟਨਾਵਾਂ ਦੀ ਯਾਦ ਆ ਜਾਂਦੀ ਹੈ ਅਤੇ ਹਿਰਦਾ ਤੜਪ ਉਠਦਾ ਹੈ ਤੇ ਪੁਕਾਰ ਕਰਦਾ ਹੈ:-

***ਪ੍ਰਭੂ ਮੋਹਿ ਕਬ ਗਲਿ ਲਾਵਹਿਗੇ॥***

## *ਮੰਦਰ ਦੇ ਘੜਿਆਲ ਅਤੇ ਮਸੀਤ ਦੀ ਅਜ਼ਾਨ ਵਿਚ ਕੋਈ ਅੰਤਰ ਨਹੀਂ*

ਕਥਾ ਦੇ ਦੌਰਾਨ ਮੈਂ ਆਪਣੇ ਕੁਝ ਇਸ ਤਰ੍ਹਾਂ ਦੇ ਨਿੱਜੀ ਅਨੁਭਵ ਵੀ ਬਿਆਨ ਕਰਦਾ ਹੁੰਦਾ ਹਾਂ, ਜਿਸ ਨੂੰ ਕੁਝ ਅਭਿਆਸੀ ਸੱਜਣ ਅਵੱਸ਼ ਸਮਝ ਜਾਂਦੇ ਹੋਣਗੇ। ਸਤਿਗੁਰਾਂ ਨੇ ਮੇਰੀ ਬਿਰਤੀ ਦੇ ਅੰਦਰ ਕੁਝ ਸਮ-ਦ੍ਰਿਸ਼ਟੀ ਦੀ ਬਖ਼ਸ਼ਿਸ਼ ਕਰ ਦਿੱਤੀ ਹੈ, ਜਿਸ ਨੂੰ ਕਟੜ ਪੰਥੀ ਨਹੀਂ ਸਨ ਸਮਝਦੇ ਜਾਂ ਉਹ ਸਮਝਣਾ ਚਾਹੁੰਦੇ ਹੀ ਨਹੀਂ ਸਨ। ਅਜਿਹੇ ਕਟੜ-ਪੰਥੀ ਦਾ ਖ਼ਿਆਲ ਕਰਕੇ ਮੈਂ ਕਈ ਦਫ਼ਾ ਸੰਕੋਚ ਕਰ ਲੈਂਦਾ ਹਾਂ, ਨਹੀਂ ਤਾਂ ਕਿਧਰੇ ਮੰਦਿਰ ਵਿਚ ਘੜਿਆਲ ਵਜੇ ਜਾਂ ਮਸਜਿਦ ਵਿਚ ਅਜ਼ਾਨ ਹੋ ਰਹੀ ਹੋਵੇ. ਮੇਰਾ ਹਿਰਦਾ ਝੁਕ ਜਾਂਦਾ ਹੈ। ਕੋਈ ਮੇਰੇ ਕੋਲ ਬੈਠਾ ਹੋਵੇ ਜਾਂ ਮੇਰੇ ਨਾਲ ਚਲ ਰਿਹਾ ਹੋਵੇ ਤਾਂ ਮੇਰਾ ਮਸਤਕ ਝੁੱਕਣ ਤੋਂ ਸੰਕੋਚ ਕਰ ਲੈਂਦਾ ਹੈ, ਪਰੰਤੂ ਮੇਰਾ ਹਿਰਦਾ ਅੰਦਰੋਂ ਝੁਕ ਜਾਂਦਾ ਹੈ ਤੇ ਅਰਦਾਸ ਕਰਦਾ ਹੈ ਕਿ ਹੇ ਪ੍ਰਭੂ! ਮੰਦਿਰ ਦੇ ਘੜਿਆਲ ਦੀ ਆਵਾਜ਼ ਵੀ ਤੇਰੀ ਹੀ ਆਵਾਜ਼ ਹੈ। ਮਸੀਤ ਵਿਚ ਅਜ਼ਾਨ ਦੀ ਅਵਾਜ਼ ਵੀ ਤੇਰੀ ਹੀ ਆਵਾਜ਼ ਹੈ। ਤੂੰ ਹੀ ਬੁਲਾ ਰਿਹਾ ਹੈਂ। ਇਸ ਸਬੰਧੀ ਮੈਨੂੰ ਇਕ ਮਹਾਨ ਸ਼ਾਇਰ ਦਾ ਸ਼ੇਅਰ ਯਾਦ ਆਇਆ ਹੈ:-



***ਤਮੀਜ਼ ਮਿਟ ਚੁਕੀ ਹੈ ਕੁਫ਼ਰੋ-ਈਮਾਂ,***
***ਸਦਾ ਨਾਕੂਸ ਕੀ ਆਤੀ ਹੈ ਅਜ਼ਾਨ ਬਨ ਕੇ।***

ਇਹ ਸ਼ਾਇਰ ਕਹਿੰਦਾ ਹੈ ਕਿ ਮੈਨੂੰ ਅਜ਼ਾਨ ਵਿਚ ਅਤੇ ਘੜਿਆਲ ਵਿਚ ਕੋਈ ਫ਼ਰਕ ਨਹੀਂ ਮਹਿਸੂਸ ਹੁੰਦਾ। ਮੇਰੇ ਲਈ ਘੜਿਆਲ ਦੀ ਆਵਾਜ਼ ਅਤੇ ਅਜ਼ਾਨ ਦੀ ਆਵਾਜ਼ ਵਿਚ ਵਖਰੇਵਾਂ ਕਰਨਾ ਔਖਾ ਹੈ।

ਮੈਨੂੰ ਗ਼ਾਲਬਨ 50 ਸਾਲ ਦੇ ਲਗਪਗ ਹੋ ਗਏ ਸਨ ਪਰਚਾਰ ਕਰਦਿਆਂ। ਰਿਹਾਇਸ਼ ਵੀ ਮੈਂ ਆਪਣੀ ਗੁਰਦੁਆਰਿਆਂ ਵਿਚ ਹੀ ਰੱਖਦਾ ਹਾਂ। ਇਸ ਦਾ ਇਕੋ ਹੀ ਕਾਰਨ ਹੈ। ਪਹਿਲਾ ਕਾਰਨ ਤਾਂ ਇਹ ਹੈ ਕਿ ਮੈਂ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦਾ ਹਾਂ। ਇਸ਼ਨਾਨ ਤੋਂ ਬਾਅਦ ਨਿਤਨੇਮ ਉੱਚੀ ਆਵਾਜ਼ ਵਿਚ ਕਰਦਾ ਹਾਂ। ਘਰਾਂ ਵਿਚ ਆਪਣੇ ਘਰ ਵਾਲੇ ਤੇ ਆਂਢੀ ਗੁਆਂਢੀ ਔਖੇ ਹੋ ਸਕਦੇ ਹਨ, ਡਿਸਟਰਬ ਹੋ ਸਕਦੇ ਹਨ, ਇਹ ਵੀ ਇਕ ਸੰਕੋਚ ਹੈ। ਦੂਸਰਾ ਕਾਰਨ, ਮੇਰਾ ਹਿਰਦਾ ਕੁਝ ਬੈਰਾਗੀ ਹੋ ਜਾਵੇ, ਸਰੀਰ ਦੀ ਹਾਲਤ ਕੁਝ ਨਰਮ ਗਰਮ ਹੋ ਜਾਵੇ, ਤਾਂ ਘਰ ਵਾਲੇ

ਘਬਰਾ ਸਕਦੇ ਹਨ ਜਾਂ ਮੇਰੀ ਉਸ ਬਣੀ ਹੋਈ ਅਵਸਥਾ ਵਿਚ ਵਿਘਨ ਪਾ ਸਕਦੇ ਹਨ। ਇਹ ਕੁਝ ਸੋਚ ਵਿਚਾਰ ਕੇ ਮੈਂ ਗੁਰਦੁਆਰੇ ਵਿਚ ਰਹਿਣਾ ਹੀ ਠੀਕ ਸਮਝਦਾ ਹਾਂ।

# ਕੋਠੀਆਂ ਦੀ ਬਜਾਏ ਗੁਰੂ ਘਰ 'ਚ ਰਹਿਣਾ ਅਨੰਦਦਾਇਕ ਹੈ

ਇਕ ਵਾਰ ਸੰਤ ਨਿਸਚਲ ਸਿੰਘ ਜੀ ਦੇ ਨਾਲ ਵਿਚਰਦਿਆਂ ਇਕ ਸ਼ਹਿਰ ਵਿਚ ਪਹੁੰਚੇ। 20-25 ਬੰਦਿਆਂ ਦਾ ਕਾਫ਼ਲਾ ਸੀ। ਅਸੀਂ ਇਕ ਘਰ ਵਿਚ ਠਹਿਰੇ। ਇਹ ਠੀਕ ਹੈ ਕਿ ਉਹ ਕੋਠੀ ਜਿਸ ਵਿਚ ਅਸੀਂ ਠਹਿਰੇ ਸਾਂ, ਬੜੀ ਵੱਡੀ ਸੀ। ਘਰ ਦੇ ਮੁਖੀ ਇੱਕ ਫ਼ੈਕਟਰੀ ਦੇ ਮਾਲਕ ਸਨ, ਪਰੰਤੂ ਜਦੋਂ ਅੰਮ੍ਰਿਤ ਵੇਲੇ ਤਿੰਨ ਵਜੇ ਮੇਰੀ ਜਾਗ ਖੁਲ੍ਹੀ ਤਾਂ ਮੈਂ ਇਸ਼ਨਾਨ ਕਰਨ ਲਈ ਉਠਿਆ। ਘਰ ਦੇ ਮਾਲਕ ਬਰਾਂਡਿਆਂ ਵਿਚ ਸੁੱਤੇ ਹੋਏ ਸਨ। ਬੱਚੇ ਵੀ ਸਨ। ਦਸੰਬਰ ਦਾ ਮਹੀਨਾ ਸੀ ਅਤੇ ਬੜੀ ਕੜਾਕੇਦਾਰ ਠੰਢ ਸੀ। ਕਿਸੇ ਉਪਰ ਚਾਦਰ ਅਤੇ ਕਿਸੇ ਉਪਰ ਖੇਸ ਪਿਆ ਹੋਇਆ ਸੀ ਅਤੇ ਸਾਰੇ ਠਿਠਰੇ ਹੋਏ ਪਏ ਸਨ, ਕਿਉਂਕਿ ਘਰ ਦੇ ਸਾਰੇ ਬਿਸਤਰੇ ਤਾਂ ਅਸਾਂ ਲਏ ਹੋਏ ਸਨ।

ਇਹ ਗੱਲ ਵੀ ਮੈਂ ਉਦੋਂ ਸੋਚੀ ਕਿ ਹਰ ਘਰ ਵਿਚ ਭਾਵੇਂ ਉਹ ਕਿੰਨਾ ਵਡਾ ਕਿਉਂ ਨਾ ਹੋਵੇ, ਸਾਮਾਨ ਭਾਵ ਬਿਸਤਰੇ ਤਾਂ ਸੀਮਤ ਹੀ ਹੁੰਦੇ ਹਨ। ਸਵੇਰੇ ਹੁੰਦਿਆਂ ਹੀ ਮੈਂ ਸੰਤ ਨਿਸਚਲ ਸਿੰਘ ਜੀ ਨੂੰ ਬਿਨਾਂ ਦਸਿਆਂ ਆਪਣਾ ਸਾਮਾਨ ਚੁੱਕ ਕੇ ਗੁਰਦੁਆਰੇ ਲੈ ਗਿਆ। ਗੁਰਦੁਆਰੇ ਦੇ ਗ੍ਰੰਥੀ ਸਿੰਘ ਮੇਰੇ ਮਿੱਤਰ ਸਨ। ਉਹਨਾਂ ਇਕ ਕਮਰਾ ਖੋਲ੍ਹ ਕੇ ਮੈਨੂੰ ਦੇ ਦਿੱਤਾ। ਸੰਤ ਨਿਸਚਲ ਸਿੰਘ ਜੀ ਜਦੋਂ ਮੈਨੂੰ ਮਿਲੇ ਤਾਂ ਉਹਨਾਂ ਮੈਥੋਂ ਪੁੱਛਿਆ ਕਿ ਮਸਕੀਨ ਜੀ! ਤੁਸੀ ਕਿਉਂ ਚਲੇ ਆਏ? ਮੈਂ ਕਿਹਾ ਕਿ ਮਹਾਰਾਜ ਜੀ! ਮੇਰਾ ਸੁਭਾਉ ਹੀ ਐਸਾ ਹੈ ਕਿ ਮੈਨੂੰ ਗੁਰੂ ਦੇ ਘਰ ਵਿਚ ਕਿਸੇ ਹੋਰ ਘਰ ਨਾਲੋਂ ਜ਼ਿਆਦਾ ਚੈਨ ਮਿਲਦਾ ਹੈ ਅਤੇ ਅਨੰਦ ਵੀ ਬਹੁਤ ਮਿਲਦਾ ਹੈ।

ਕਦੀ ਕਦਾਈਂ ਜਦ ਵੀ ਮੈਨੂੰ ਕਿਸੇ ਮਹਾਂਪੁਰਸ਼ ਨਾਲ ਕਿਧਰੇ ਜਾਣਾ ਪਿਆ ਤਾਂ ਇਸ ਘਟਨਾ ਤੋਂ ਬਾਅਦ ਮੈਂ ਬੜੇ ਸੰਕੋਚ ਵਿਚ ਰਹਿੰਦਾ ਸਾਂ। ਮੈਂ ਉਹਨਾਂ ਨੂੰ ਸਾਫ਼ ਕਹਿ ਦਿੰਦਾ ਸਾਂ ਕਿ ਮਹਾਰਾਜ, ਮੈਂ ਤੁਹਾਡੇ ਨਾਲ ਤਾਂ ਚਲਾਂਗਾ, ਪਰੰਤੂ ਕਿਸੇ ਦੇ ਘਰ ਵਿਚ ਨਹੀਂ ਠਹਿਰਾਂਗਾ। ਮੈਂ ਗੁਰਦੁਆਰੇ ਵਿਚ ਹੀ ਜਾ ਕੇ ਠਹਿਰਾਂਗਾ। ਹਾਂ, ਜੇਕਰ ਕੋਈ ਅਜਿਹਾ ਮੌਕਾ ਆ ਜਾਵੇ ਕਿ ਕਿਸੇ ਸ਼ਹਿਰ ਵਿਚ ਅਸੀਂ ਜਾਈਏ ਅਤੇ ਉਥੇ ਗੁਰਦੁਆਰੇ ਠਹਿਰਨ ਲਈ ਕੋਈ ਕਮਰਾ ਖ਼ਾਲੀ ਨਾ ਹੋਵੇ ਤਾਂ ਮੈਂ ਉਸ ਸਮੇਂ ਕਿਸੇ ਹੋਟਲ ਵਿਚ ਜਾਂ ਕਿਸੇ ਘਰ ਵਿਚ ਮਜਬੂਰਨ ਟਿਕਾਣਾ ਕਰ ਲੈਂਦਾ ਸਾਂ, ਉਹ ਵੀ ਘਰ ਵਾਲਿਆਂ ਨੂੰ ਬਿਨਾਂ ਕਿਸੇ ਮੁਸੀਬਤ ਵਿਚ ਪਾਇਆਂ।

ਘਰ ਵਿਚ ਰਹਿਣ 'ਤੇ ਪਤਾ ਨਹੀਂ ਮੇਰੀ ਸੰਕੋਚਵੀਂ ਤਬੀਅਤ ਜਾਂ ਕਿਸੇ ਹੋਰ ਕਾਰਨ ਅਭਿਆਸ ਵਿਚ ਕੋਈ ਨਾ ਕੋਈ ਬਾਧਾ (ਰੁਕਾਵਟ) ਖੜੀ ਹੋਈ ਮਹਿਸੂਸ ਹੁੰਦੀ ਹੈ। ਜੋ ਵੀ ਮੈਂ ਅਨੰਦ ਮਾਣਨਾ ਹੁੰਦਾ ਹੈ, ਉਸ ਨੂੰ ਮਾਨਣ ਵਿਚ ਅਸਮਰਥ ਹੋ ਜਾਂਦਾ ਹਾਂ। ਇਸ ਲਈ ਮੈਂ ਦੇਸ਼ ਹੋਵਾਂ ਜਾਂ ਬਿਦੇਸ਼, ਕਿਧਰੇ ਵੀ ਭਰਮਣ ਕਰਦਾ ਹੋਇਆ, ਠਹਿਰਦਾ ਮੈਂ ਗੁਰਦੁਆਰੇ ਵਿਚ ਹੀ ਹਾਂ। ਇਸ ਨਾਲ ਇਕ ਲਾਭ ਇਹ ਹੋਇਆ ਹੈ ਕਿ ਭਾਰਤ ਵਿਚ ਜਿਸ ਵੀ ਗੁਰਦੁਆਰੇ ਵਿਚ ਰਿਹਾਇਸ਼ ਲਈ ਕਮਰਾ ਨਹੀਂ ਸੀ, ਉਹਨਾਂ ਨੇ ਦੋ-ਦੋ, ਤਿੰਨ-ਤਿੰਨ ਕਮਰੇ ਰਿਹਾਇਸ਼ ਲਈ ਬਣਾ ਦਿੱਤੇ ਹਨ ਅਤੇ ਆਏ ਗਏ ਲਈ ਬੜੀ ਸਹੂਲਤ ਹੋ ਗਈ ਹੈ।

# ਅਕਾਲ ਪੁਰਖ ਤੱਕ ਪੁੱਜੀਆਂ ਹੋਈਆਂ ਆਤਮਾਵਾਂ ਦੇ ਦਰਸ਼ਨ

ਮੇਰੀ ਚਲਦੀ ਜ਼ਿੰਦਗੀ ਵਿਚ ਕਈ ਅਜਿਹੇ ਵਿਅਕਤੀ ਵੀ ਮੈਨੂੰ ਮਿਲੇ, ਜਿਨ੍ਹਾਂ ਦੇ ਪੁੱਜੀ ਹੋਈ ਅਵਸਥਾ ਵਿਚ ਮੈਂ ਦਰਸ਼ਨ ਕੀਤੇ। ਇਹਨਾਂ ਵਿਚੋਂ ਦੋ ਸੱਜਣ ਤਾਂ ਮੇਰੇ ਕੋਲ ਕਥਾ ਦੇ ਸਰੋਤੇ ਸਨ। ਇਕ ਸੀ ਬੰਬਈ ਵਿਚ ਰਹਿਣ ਵਾਲਾ ਟੈਕਸੀ ਡਰਾਈਵਰ। ਉਸ ਨੇ ਅੰਮ੍ਰਿਤ ਵੇਲੇ ਆਉਣਾ, ਆਸਾ ਜੀ ਦੀ ਵਾਰ ਤੇ ਕਥਾ ਸੁਣ ਕੇ ਆਪਣੇ ਕੰਮ 'ਤੇ ਚਲਾ ਜਾਣਾ। ਦੂਜੇ ਸਾਲ ਜਦੋਂ ਮੈਂ ਬੰਬਈ ਆਇਆ ਤਾਂ ਉਸ ਗੁਰਦੁਆਰੇ ਵਿਚ ਸ਼ਾਮ ਨੂੰ ਸੂਰਜ ਪ੍ਰਕਾਸ਼ ਦੀ ਕਥਾ ਗਿ: ਰਾਮ ਸਿੰਘ ਜੀ ਹਜ਼ਾਰੇ ਵਾਲੇ ਕਰਿਆ ਕਰਦੇ ਸਨ। 15-20 ਸੱਜਣਾਂ ਦਾ ਇਕੱਠ ਹੋ ਜਾਂਦਾ ਸੀ। ਉਹਨਾਂ ਨੇ ਇਸ ਤਰ੍ਹਾਂ ਸਤਿਸੰਗ ਦੀ ਲਹਿਰ ਬਣਾਈ ਹੋਈ ਸੀ। ਮੈਨੂੰ ਮਿਲੇ ਅਤੇ ਕਹਿਣ ਲੱਗੇ ਕਿ ਮਸਕੀਨ ਜੀ, ਉਹ ਨੌਜੁਆਨ ਜਿਹੜਾ ਪਿਛਲੇ ਸਾਲ ਤੁਹਾਡੀ ਕਥਾ ਸੁਣਨ ਰੋਜ਼ਾਨਾ ਆਉਂਦਾ ਸੀ, ਉਹ ਤਾਂ ਸਿਖਰ 'ਤੇ ਪਹੁੰਚ ਗਿਆ ਹੈ। ਉਸ ਨੇ ਤਾਂ ਅਧਿਆਤਮ ਮੰਡਲ ਨੂੰ ਛੂਹ ਲਿਆ ਹੈ। ਉਹ ਨੌਜਵਾਨ ਲਗਪਗ 32 ਕੁ ਸਾਲ ਦੀ ਉਮਰ ਦਾ ਹੈ। ਮੈਂ ਉਹਨਾਂ ਨੂੰ ਕਿਹਾ ਕਿ ਫਿਰ ਤਾਂ ਮੈਂ ਉਸ ਨੂੰ ਅਵੱਸ਼ ਹੀ ਦੇਖਣਾ ਚਾਹਵਾਂਗਾ।

ਉਹ ਨੌਜਵਾਨ ਇਕ ਨੰਬਰ ਦੀ ਬਿਲਡਿੰਗ ਵਿਚ ਰਹਿੰਦਾ ਸੀ। ਗ੍ਰੰਥੀ ਸਿੰਘ ਮੈਨੂੰ ਉਸ ਕੋਲ ਲੈ ਗਏ। ਮੈਂ ਉਸ ਨੂੰ ਜੁੜੀ ਹੋਈ ਅਵਸਥਾ ਵਿਚ ਵੇਖ ਕੇ ਹੈਰਾਨ ਰਹਿ ਗਿਆ। ਇਕ ਦਿਨ ਉਹੀ ਨੌਜਵਾਨ ਮੇਰੇ ਕੋਲ ਆ ਕੇ ਕਹਿਣ ਲੱਗਾ ਕਿ ਮਸਕੀਨ ਜੀ, ਮੈਂ ਤਾਂ ਕੁਝ ਵੀ ਨਹੀਂ, ਕਿਉਂਕਿ ਤੁਹਾਡਾ ਤਾਂ ਸ਼ੌਕ ਹੈ, ਇਸ ਲਈ ਮੈਂ ਤੁਹਾਨੂੰ ਇਕ ਹੋਰ ਜੁੜੀ ਹੋਈ ਆਤਮਾ ਦਿਖਾਉਣੀ ਚਾਹੁੰਦਾ ਹਾਂ। ਮੈਂ ਤੁਹਾਨੂੰ ਰਾਤ ਨੂੰ 12 ਵਜੇ ਲੈ ਕੇ ਚਲਾਂਗਾ। ਮੈਂ ਕਿਹਾ, ਠੀਕ ਹੈ ਅਤੇ ਮੈਂ ਰਾਜ਼ੀ ਹੋ ਗਿਆ।

ਰਾਤ ਨੂੰ 12 ਵਜੇ ਮੈਂ ਉਸ ਦੇ ਨਾਲ ਚਲਾ ਗਿਆ। ਉਹ ਮੈਨੂੰ ਵਾਰਡਨ ਰੋਡ, ਚਰਚ ਗੇਟ ਦੇ ਨੇੜੇ ਆਪਣੀ ਟੈਕਸੀ ਵਿਚ ਲੈ ਗਿਆ। ਸਮੁੰਦਰ ਦੇ ਕੰਢੇ ਬੈਂਚ ਬਣੇ ਹੋਏ ਸਨ। ਮੈਨੂੰ ਇਕ ਬੈਂਚ 'ਤੇ ਉਸ ਨੇ ਬੈਠਣ ਲਈ ਕਿਹਾ ਅਤੇ ਦਸਿਆ ਕਿ ਇਥੇ ਲਗਪਗ ਇਕ ਵਜੇ ਇਕ ਮੁਸਲਮਾਨ, ਜੋ ਦਰਜ਼ੀ ਦਾ ਕੰਮ ਕਰਦਾ ਹੈ, ਇਥੇ ਆਉਂਦਾ ਹੈ। ਉਹ ਮਧਰੇ ਕਦ ਦਾ ਹੈ। ਉਸ ਦੀ ਛੋਟੀ ਜਿਹੀ ਇਕ ਟੇਲਰਿੰਗ ਸ਼ਾਪ ਹੈ। ਉਹ 6 ਵਜੇ ਤਕ ਸਮਾਧੀ ਵਿਚ ਰਹਿੰਦਾ ਹੈ।

ਉਹ ਬੰਦਾ ਸੱਚਮੁੱਚ ਹੀ ਇਕ ਵਜੇ ਆਇਆ। ਦੋ-ਚਾਰ ਮੁਸਲਮਾਨ ਉਸ ਦੇ ਦੀਦਾਰ ਲਈ ਪਹਿਲਾਂ ਤੋਂ ਉਥੇ ਖੜੇ ਸਨ। ਉਹਨਾਂ ਨੇ ਮੁਸਲਮਾਨੀ ਢੰਗ ਨਾਲ ਉਸ ਨੂੰ ਸਲਾਮ ਕੀਤਾ। ਸਮੁੰਦਰ ਦੇ ਕੰਢੇ ਇਕ ਚੌੜੇ ਜਿਹੇ ਪੱਥਰ ਉਪਰ ਇਕ ਛੋਟਾ ਜਿਹਾ ਪਰਨਾ ਵਿਛਾ ਕੇ ਉਹ ਸੱਜਣ ਬੈਠ ਗਏ। ਉਹਨਾਂ ਦੇ ਸਿਰਾਂ 'ਤੇ ਟੋਪੀਆਂ ਸਨ। ਅਸੀਂ ਲਗਪਗ ਦੋ ਘੰਟੇ ਉਥੇ ਬੈਠੇ ਰਹੇ। ਉਸ ਗੁਰਮੁਖ ਸੱਜਣ ਨੇ ਮੈਨੂੰ ਦਸਿਆ ਕਿ ਇਹ ਸਵੇਰੇ 6 ਵਜੇ ਤਕ ਇਸੇ ਤਰ੍ਹਾਂ ਹੀ ਬੈਠਾ ਰਹੇਗਾ ਅਤੇ ਇਹ ਰੋਜ਼ ਆਉਂਦਾ ਵੀ ਇਸੇ ਸਮੇਂ ਹੈ ਜਦ ਕਿ ਕੋਈ ਨਹੀਂ ਹੁੰਦਾ।

ਮੈਨੂੰ ਇਕ ਦਮ ਖ਼ਿਆਲ ਆਇਆ ਕਿ ਗੁਲਾਬ ਦਾ ਬੂਟਾ ਕਿਸੇ ਵੀ ਘਰ ਵਿਚ ਲਗਾ ਦੇਈਏ, ਲੱਗ ਜਾਂਦਾ ਹੈ, ਇਨਕਾਰ ਨਹੀਂ ਕਰਦਾ ਅਤੇ ਖ਼ੁਸ਼ਬੂ ਦੇਂਦਾ ਹੈ। ਇਹ ਆਤਮਾ ਵੀ ਰੰਗੀ ਹੋਈ ਤੇ ਪੁੱਜੀ ਹੋਈ ਹੈ।

ਤੀਸਰੀ ਪੁੱਜੀ ਹੋਈ ਆਤਮਾ ਸਨ ਸ: ਬਹਾਦਰ ਸਿੰਘ ਕਾਨ੍ਹਪੁਰ ਵਾਲੇ। ਆਪ ਪਿੱਛੋਂ ਗੁਜਰਾਤ ਦੇ ਸਨ, ਜੋ ਅੱਜ ਕੱਲ ਪਾਕਿਸਤਾਨ ਵਿਚ ਹੈ। ਇਹ ਵੀ ਕਾਨ੍ਹਪੁਰ ਵਿਚ ਕਥਾ ਦਾ ਹੀ ਸਰੋਤਾ ਸੀ। ਇਹ ਜਪ ਕਰਦਿਆਂ ਇਤਨੀਆਂ ਉਚਾਈਆਂ ਤੱਕ ਪੁੱਜ ਗਿਆ ਕਿ ਅੱਜ ਉਹ 24 ਘੰਟੇ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ। ਆਪਣੀ ਸਮਾਧੀ ਵਿਚ ਰਹਿੰਦਾ ਹੋਇਆ ਬੜੇ ਅਨੰਦ ਵਿਚ ਰਹਿੰਦਾ ਹੈ। ਅਜਿਹੇ ਜੀਉੜਿਆਂ ਦੇ ਦਰਸ਼ਨ ਕਰਕੇ ਮਨ ਨੂੰ ਢਾਰਸ ਤਾਂ ਮਿਲਦੀ ਹੈ, ਪਰੰਤੂ ਕਈ ਵਾਰ ਮੈਂ ਈਰਖਾ ਨਾਲ ਭਰਿਆ ਹੋਇਆ ਸੋਚਦਾ ਹਾਂ ਕਿ ਜਿਹੜੇ ਮੇਰੀ ਕਥਾ ਸੁਣਦੇ ਸਨ, ਉਹ ਤਾਂ ਪੁੱਜ ਗਏ, ਪਰੰਤੂ ਮੈਂ ਤਾਂ ਅਜੇ ਤਕ ਵੀ ਰਾਹ ਵਿਚ ਹੀ ਬੈਠਾ ਉਸ ਪੁੱਜੀ ਹੋਈ ਅਵਸਥਾ ਨੂੰ ਉਡੀਕ ਰਿਹਾ ਹਾਂ।

ਮੈਂ ਕੁਝ ਬੀਬੀਆਂ ਦੇ ਵੀ ਅਧਿਆਤਮਕ ਮੰਡਲ ਵਿਚ ਪੁੱਜੀਆਂ ਹੋਈਆਂ ਦੇ ਦਰਸ਼ਨ ਕੀਤੇ ਹਨ—ਦੇਸ ਵਿਚ, ਵਿਦੇਸ਼ ਵਿਚ। ਜੇਕਰ ਮੈਂ ਭੁੱਲ ਨਹੀਂ ਰਿਹਾ ਤਾਂ ਮੰਦਸੋਰ ਵਿਚ ਰਹਿਣ ਵਾਲੇ ਇਕ ਸ: ਅਜੀਤ ਸਿੰਘ, ਜੋ ਲਗਪਗ 30-32 ਸਾਲ ਦੀ ਉਮਰ ਦੇ ਰੰਗੇ ਹੋਏ ਨੌਜਵਾਨ ਟੈਲੀਫ਼ੋਨ ਓਪਰੇਟਰ ਹਨ। ਇਕ ਦਿਨ ਇਹਨਾਂ ਦੀ ਮਾਤਾ ਜੀ ਮੈਨੂੰ ਕਹਿਣ ਲੱਗੇ ਕਿ ਇਹ ਮੁੰਡਾ ਕਥਾ ਸੁਣ ਸੁਣ ਕੇ ਕਥਾ ਵਿਚ ਹੀ ਲੀਨ ਹੋ ਜਾਂਦਾ ਹੈ। ਕੰਮ 'ਤੇ ਕਈ-ਕਈ ਦਿਨ ਨਹੀਂ ਜਾਂਦਾ, ਪਰੰਤੂ ਇਸ ਦੀ ਗ਼ੈਰ ਹਾਜ਼ਰੀ ਵੀ ਨਹੀਂ ਲੱਗਦੀ। ਸਟਾਫ਼ ਦੇ ਸਾਰੇ ਮੈਂਬਰ ਇਸ ਨੂੰ ਵਾਹਿਗੁਰੂ ਸਿੰਘ ਕਹਿ ਕੇ ਬੁਲਾਉਂਦੇ ਹਨ। ਇਸ ਨੂੰ ਅਜੀਤ ਸਿੰਘ ਨਹੀਂ ਬੁਲਾਉਂਦੇ।

ਇਕ ਦਿਨ ਬੀਬੀ ਜਗੀਰ ਕੌਰ ਦੀ ਦਿਉਰਾਣੀ ਅਤੇ ਦਿਉਰ ਮੇਰੇ ਪਾਸ ਆਏ ਅਤੇ ਕਹਿਣ ਲੱਗੇ ਕਿ ਇਥੇ ਦਿੱਲੀ ਵਿਚ ਇਕ ਸਾਡੀ ਲੜਕੀ ਟੀਚਰ ਹੈ। 28-29 ਸਾਲ ਉਸ ਦੀ ਉਮਰ ਹੋ ਗਈ ਹੈ, ਪਰੰਤੂ ਉਸ ਲਈ ਕੋਈ ਰਿਸ਼ਤਾ ਨਹੀਂ ਮਿਲ ਰਿਹਾ। ਉਹ ਮਸਤਾਨੀ ਤਬੀਅਤ ਦੀ ਹੈ। ਬਾਣੀ ਪੜ੍ਹਦਿਆਂ-ਪੜ੍ਹਦਿਆਂ ਗੁਰਬਾਣੀ ਵਿਚ ਹੀ ਲੀਨ ਹੋ ਜਾਂਦੀ ਹੈ। ਸਾਰਾ ਦਿਨ ਮਸਤੀ ਵਿਚ ਹੀ ਰਹਿੰਦੀ ਹੈ। ਗੁਰ-ਭਗਤੀ ਵਿਚ ਲੀਨ ਰਹਿੰਦੀ ਹੈ। ਸਕੂਲ ਵਿਚ 5-6 ਘੰਟੇ ਪੜ੍ਹਾ ਕੇ ਫਿਰ ਗੁਰੂ ਨਾਲ ਹੀ ਜੁੜੀ ਰਹਿੰਦੀ ਹੈ। ਇਸ ਤਰ੍ਹਾਂ ਨਾਲ ਗੁਰਬਾਣੀ ਪੜ੍ਹਨ ਵਾਲੀ, ਸਾਦਗੀ ਵਿਚ ਰਹਿਣ ਵਾਲੀ ਅਤੇ ਗੁਰੂ ਨਾਲ ਜੁੜੀ ਹੋਈ ਲੜਕੀ ਨੂੰ ਅੱਜ ਕੱਲ ਦੇ ਨੌਜਵਾਨ ਪਸੰਦ ਨਹੀਂ ਕਰਦੇ ਤੇ ਇਸ ਨੂੰ ਪਗਲੀ ਅਤੇ ਮਸਤਾਨੀ ਕਹਿੰਦੇ ਹਨ। ਮੈਂ ਕਿਹਾ ਕਿ ਇਸ ਦੇ ਲਈ ਇਕ ਲੜਕਾ ਮੰਦਸੌਰ ਵਿਚ ਰਹਿੰਦਾ ਹੈ। ਟੈਲੀਫ਼ੋਨ ਉਪਰੇਟਰ ਹੈ। ਉਸ ਨਾਲ ਰਿਸ਼ਤਾ ਇਸ ਲੜਕੀ ਦਾ ਹੋ ਸਕਦਾ ਹੈ। ਅਜੀਤ ਸਿੰਘ ਦੀ ਮਾਤਾ ਜੀ ਨੇ ਮੈਨੂੰ ਕਈ ਵਾਰੀ ਕਿਹਾ ਸੀ ਕਿ ਇਸ ਪਗਲੇ ਨਾਲ ਕਿਹੜੀ ਲੜਕੀ ਸ਼ਾਦੀ ਕਰੇਗੀ। 32 ਸਾਲ ਦਾ ਹੋ ਗਿਆ ਹੈ। ਇਸ ਦੇ ਮਸਤਾਨੇਪਨ ਵੱਲ ਵੇਖ ਕੇ ਕੋਈ ਵੀ ਆਪਣੀ ਲੜਕੀ ਦਾ ਰਿਸ਼ਤਾ ਇਸ ਨਾਲ ਨਹੀਂ ਕਰਦਾ। ਵਾਕਈ ਸੰਤਾਂ ਨੂੰ ਪੂਜਿਆ ਤਾਂ ਜਾ ਸਕਦਾ ਹੈ, ਪਰੰਤੂ ਉਹਨਾਂ ਨਾਲ ਰਿਸ਼ਤਾ ਕੋਈ ਵੀ ਨਹੀਂ ਜੋੜਨਾ ਚਾਹੁੰਦਾ।



ਦੂਸਰੀ ਗੱਲ, ਅਸਲੀਅਤ ਤਾਂ ਇਹ ਹੈ ਕਿ ਜਿਨ੍ਹਾਂ ਸੰਤਾਂ ਨੂੰ ਅਸੀਂ ਪੂਜਦੇ ਹਾਂ, ਅਸਲ ਵਿਚ ਉਹ ਸੰਤ ਹੁੰਦੇ ਹੀ ਨਹੀਂ। ਉਹਨਾਂ ਨੂੰ ਗੁਰੂ ਅਤੇ ਗੁਰਮਤਿ ਬਾਰੇ ਸਮਝ ਹੁੰਦੀ ਹੀ ਨਹੀਂ, ਇਸ ਲਈ ਉਹ ਬਿਨਾਂ ਪੂਜਿਆਂ ਹੀ ਰਹਿ ਜਾਂਦੇ ਹਨ।

ਦਿੱਲੀ ਵਿਚ ਹੀ ਦੋਨਾਂ—ਲੜਕੀ ਅਤੇ ਲੜਕੇ—ਦਾ ਮੇਲ ਕਰਵਾ ਦਿੱਤਾ ਗਿਆ। ਮੈਂ ਅਰਦਾਸਾ ਸੋਧਿਆ। ਮੰਗਣੀ ਹੋ ਗਈ ਅਤੇ ਬਾਅਦ ਵਿਚ ਅਨੰਦ ਕਾਰਜ ਵੀ ਹੋ ਗਿਆ, ਪਰੰਤੂ ਇਕ ਔਕੜ ਸੀ। ਲੜਕੀ ਦਿੱਲੀ ਪੜ੍ਹਾਉਂਦੀ ਸੀ ਅਤੇ ਲੜਕਾ ਮੰਦਸੌਰ ਵਿਚ ਟੈਲੀਫ਼ੋਨ ਉਪਰੇਟਰ ਸੀ। ਮੈਂ ਸਰਦਾਰ ਸੁਰਜੀਤ ਸਿੰਘ ਜੀ ਬਰਨਾਲਾ, ਜੋ ਉਹਨਾਂ ਦਿਨਾਂ ਵਿਚ ਕ੍ਰਿਸ਼ੀ ਮੰਤਰੀ ਸੈਂਟਰਲ ਗੌਰਮਿੰਟ ਵਿਚ ਸਨ, ਉਹਨਾਂ ਨੂੰ ਫ਼ੋਨ ਕੀਤਾ ਅਤੇ ਇਕ ਦਸਤੀ ਚਿੱਠੀ ਵੀ ਦਿੱਤੀ ਕਿ ਇਸ ਟੈਲੀਫ਼ੋਨ ਉਪਰੇਟਰ ਦਾ ਦਿੱਲੀ ਵਿਚ ਕਿਧਰੇ ਤਬਾਦਲਾ ਕਰਵਾ ਦਿਉ। ਇਹ ਨੌਜਵਾਨ ਬੜਾ ਗੁਰਮੁਖ ਹੈ। ਇਸ ਤਰ੍ਹਾਂ ਇਹ ਦੋਵੇਂ ਪਤੀ-ਪਤਨੀ ਇਕੱਠੇ ਰਹਿ ਸਕਣਗੇ।

ਖ਼ੈਰ! ਉਹਨਾਂ ਦੇ ਸਹਿਯੋਗ ਨਾਲ ਇਹ ਕਾਰਜ ਸਿਰੇ ਚੜ੍ਹ ਗਿਆ ਅਤੇ ਮੈਂ ਸਰਦਾਰ ਬਰਨਾਲਾ ਜੀ ਦਾ ਧੰਨਵਾਦ ਕੀਤਾ। ਉਦੋਂ ਦੇ ਇਹ ਦੋਵੇਂ ਜੀਅ ਦਿੱਲੀ ਵਿਚ ਰਹਿ ਰਹੇ ਹਨ। ਮੈਨੂੰ ਬੜੀ ਖ਼ੁਸ਼ੀ ਹੁੰਦੀ ਹੈ ਉਹਨਾਂ ਨੂੰ ਵੇਖ ਕੇ। ਦੋਵੇਂ ਹੀ ਰੰਗੇ ਰਹਿੰਦੇ ਹਨ। ਜਿਥੇ ਵੀ ਵਿਸ਼ੇਸ਼ ਗੁਰਮਤਿ ਸਮਾਗਮ ਹੋਵੇ, ਉਥੇ ਦੋਵੇਂ ਮਿਲ ਕੇ ਸੇਵਾ ਕਰਦੇ ਹਨ। ਦੋਵੇਂ ਸਿਮਰਨ ਤੇ ਬੰਦਗੀ ਦੀ ਮੂਰਤ ਹਨ।

## ਅਕ੍ਰਿਤਘਣ ਵਿਦਿਆਰਥੀਆਂ ਬਾਰੇ ਮਸਕੀਨ ਜੀ ਦੇ ਵਿਚਾਰ

ਮੇਰਾ ਜੀਵਨ ਸ਼ੁਰੂ ਤੋਂ ਅਜਿਹਾ ਰਿਹਾ ਹੈ ਕਿ ਕੋਈ ਨਾ ਕੋਈ ਵਿਦਿਆਰਥੀ ਦੇ ਰੂਪ ਵਿਚ, ਮਿੱਤਰ ਦੇ ਰੂਪ ਵਿਚ, ਸੇਵਾਦਾਰ ਦੇ ਰੂਪ ਵਿਚ ਮੇਰੇ ਨਾਲ ਚਲਦਾ ਹੀ ਰਿਹਾ ਹੈ।

ਵਿਦਿਆਰਥੀ ਦੇ ਰੂਪ ਵਿਚ ਜਿਹੜੇ ਮੇਰੇ ਨਾਲ ਵਿਚਰੇ, ਇਕ ਅੰਦਾਜ਼ੇ ਅਨੁਸਾਰ ਲਗਪਗ 15 ਨੌਜਵਾਨ ਕਥਾ-ਵਾਚਕ ਦੇਸ਼ ਵਿਦੇਸ਼ ਵਿਚ ਬੜੇ ਸੋਹਣੇ ਢੰਗ ਨਾਲ ਕਥਾ ਸੰਗਤਾਂ ਨੂੰ ਸਰਵਣ ਕਰਾ ਰਹੇ ਹਨ, ਪਰੰਤੂ ਮੈਨੂੰ ਹੈਰਾਨੀ ਹੋਈ ਇਹ ਜਾਣ ਕੇ ਕਿ ਇਹਨਾਂ ਵਿਚੋਂ ਅੱਧਿਆਂ ਤੋਂ ਵੱਧ ਅਜਿਹੇ ਨਿਕਲੇ ਕਿ ਜਿਨ੍ਹਾਂ ਨੂੰ ਮੈਂ ਤੀਰ ਚਲਾਉਣਾ ਸਿਖਾਇਆ, ਉਹਨਾਂ ਨੇ ਉਲਟਾ ਆਪਣੇ ਤੀਰ ਦੀ ਨੋਕ ਮੇਰੇ ਵੱਲ ਹੀ ਕੀਤੀ।

ਸ਼ਿਵਜੀ ਨੇ ਆਪਣੇ ਸੇਵਕ ਨੂੰ ਇਕ ਵਰ ਦਿੱਤਾ ਸੀ। ਉਹ ਸੇਵਕ ਚਾਹੁੰਦਾ ਸੀ ਕਿ ਜਿਸ ਦੇ ਵੀ ਸਿਰ ਉਪਰ ਮੈਂ ਹੱਥ ਰੱਖਾਂ, ਉਹ ਭਸਮ ਹੋ ਜਾਵੇ, ਕਿਉਂਕਿ ਸ਼ਿਵਜੀ ਨੂੰ ਆਪਣੇ ਤਨ 'ਤੇ ਮਲਣ ਲਈ ਰੋਜ਼ ਭਸਮ ਚਾਹੀਦੀ ਸੀ, ਇਸ ਲਈ ਇਹ ਵਰ ਸ਼ਿਵਜੀ ਨੇ ਉਸ ਨੂੰ ਦੇ ਦਿੱਤਾ। ਉਸ ਸੇਵਕ ਦੀ ਨਿਗਾਹ ਪਾਰਬਤੀ 'ਤੇ ਸੀ। ਉਹ ਸ਼ਿਵਜੀ ਨੂੰ ਹੀ ਭਸਮ ਕਰ ਦੇਣਾ ਚਾਹੁੰਦਾ ਸੀ। ਹੂ-ਬ-ਹੂ ਮੈਂ ਵੀ ਆਪਣੇ ਨਾਲ ਇਸ ਤਰ੍ਹਾਂ ਦੇ ਕਈ ਭਸਮਾਸੁਰ ਪਰੱਤਖ ਰੂਪ ਵਿਚ ਵੇਖੇ।

ਇਹਨਾਂ ਵਿਦਿਆਰਥੀਆਂ ਵਿਚ ਤਿੰਨ ਤਾਂ ਚੰਗੀ ਤਰ੍ਹਾਂ ਦੇ ਲਾਇਕ ਕਥਾਕਾਰ ਬਣੇ। ਨਾਮ ਅਤੇ ਮਾਇਆ ਵੀ ਬਹੁਤ ਕਮਾਈ। ਤਿੰਨਾਂ ਦਾ ਹੰਕਾਰ ਵੀ ਸਿਖਰ 'ਤੇ ਹੈ ਅਤੇ ਇਹਨਾਂ ਤਿੰਨਾਂ ਨੇ ਹਰ ਥਾਂ, ਹਰ ਸ਼ਹਿਰ ਵਿਚ ਮੇਰੇ ਰਾਹ ਵਿਚ ਕਿਤੇ ਕੰਡੇ ਵਿਛਾਏ, ਕਿਤੇ ਰੋੜੇ ਵਿਛਾਏ। ਬਸ, ਮੈਂ ਤੀਰ ਚਲਾਉਣਾ ਉਹਨਾਂ ਨੂੰ ਸਿਖਾਇਆ ਅਤੇ ਹਰ ਥਾਂ ਆਪਣੇ ਤੀਰ ਦਾ ਨਿਸ਼ਾਨਾ ਮੈਨੂੰ ਹੀ ਬਨਾਉਣ ਦੀ ਕੋਸ਼ਿਸ ਕੀਤੀ। ਮੈਂ ਬੜਾ ਸੋਚਿਆ ਕਿ ਇਤਨੀ ਮਹਾਨ ਭਲਾਈ ਦਾ ਇਤਨਾ ਘਿਨਾਉਣਾ ਅੰਜਾਮ ? ਉਹਨਾਂ ਨੂੰ ਮੈਂ ਸਦਾ ਬੱਚਿਆਂ ਵਾਂਗ ਆਪਣੇ ਨਾਲ ਰੱਖਿਆ। ਖ਼ਰਚਾ ਕੀਤਾ, ਕਪੜੇ ਬਣਾ ਕੇ ਦੇਂਦਾ ਰਿਹਾ। ਕਰਾਇਆ ਤਕ ਦੇਂਦਾ ਰਿਹਾ। ਮੈਂ ਉਹਨਾਂ ਦੀਆਂ ਹਰ ਤਰ੍ਹਾਂ ਦੀਆਂ ਲੋੜਾਂ ਪੂਰੀਆਂ ਕਰਦਾ ਰਿਹਾ, ਪਰੰਤੂ ਇਸ ਸਾਰੇ ਕੁਝ ਦਾ ਇਹ ਅੰਜਾਮ ਨਿਕਲਿਆ।

ਇਕ ਦਿਨ ਮੈਂ ਸ਼ੇਖ਼ ਸਾਅਦੀ ਦਾ ਗੁਲਿਸਤਾਂ ਪੜ੍ਹ ਰਿਹਾ ਸਾਂ। ਉਸ

ਨੇ ਹਿਕਾਇਤਾਂ ਲਿਖੀਆਂ ਹਨ। ਇਕ ਹਿਕਾਇਤ ਵਿਚ ਇਸ ਤਰ੍ਹਾਂ ਲਿਖਦਾ ਹੈ ਕਿ ਇਕ ਬੰਦਾ ਸਰੋਵਰ ਦੇ ਕੰਢੇ 'ਤੇ ਖੜਾ ਹੈ। ਕਿਨ੍ਹਾਰੇ 'ਤੇ ਦਲਦਲ ਹੈ, ਚਿੱਕੜ ਹੈ। ਇਕ ਬੰਦਾ ਆਇਆ ਤੇ ਉਸ ਨੇ ਉਸ ਸਰੋਵਰ ਦੇ ਕੰਢੇ 'ਤੇ ਖੜੇ ਮਨੁੱਖ ਨੂੰ ਧੱਕਾ ਦੇ ਕੇ ਦਲਦਲ ਵਿਚ ਸੁੱਟ ਦਿੱਤਾ, ਫਸਾ ਦਿੱਤਾ। ਉਹ ਬੰਦਾ ਦਲਦਲ ਵਿਚੋਂ ਹੱਥ ਪੈਰ ਮਾਰ ਕੇ ਬਾਹਰ ਨਿਕਲਦਿਆਂ ਉਸ ਬੰਦੇ ਨੂੰ ਕਹਿੰਦਾ ਹੈ, ਜਿਸ ਨੇ ਉਸ ਨੂੰ ਧੱਕਾ ਮਾਰ ਕੇ ਦਲਦਲ ਵਿਚ ਸੁੱਟ ਦਿੱਤਾ ਸੀ, ਭਰਾਵਾ, ਦਸ ਤਾਂ ਸਹੀ ਕਿ ਮੈਂ ਤੇਰੇ ਨਾਲ ਕਦੋਂ ਭਲਾ ਕੀਤਾ ਹੈ?

ਬਸ, ਕਹਾਣੀ ਇਥੇ ਹੀ ਖ਼ਤਮ ਹੋ ਜਾਂਦੀ ਹੈ। ਬਹੁਤ ਵੱਡੀ ਗੱਲ ਕਹਿ ਗਿਆ ਈਰਾਨ ਦਾ ਇਹ ਸੂਫ਼ੀ ਫ਼ਕੀਰ। ਕਿਸੇ ਨਾਲ ਭਲਾ ਕਰਕੇ ਜਦੋਂ ਸੰਬੰਧ ਜੁੜਦੇ ਹਨ ਤਾਂ 99 ਫ਼ੀਸਦੀ ਥਾਵਾਂ ਅਜਿਹੀਆਂ ਹਨ ਜਿਥੇ ਭਲਾਈ ਦਾ ਬਦਲਾ ਭਲਾਈ ਵਿਚ ਨਹੀਂ ਮਿਲੇਗਾ ਅਤੇ ਬਥੇਰਿਆਂ ਨੂੰ ਨਹੀਂ ਮਿਲਦਾ। ਇਸੇ ਲਈ ਇਸ ਸੂਫ਼ੀ ਫ਼ਕੀਰ ਨੇ ਕਹਿ ਦਿੱਤਾ:-

***ਨੇਕੀ ਕੁਨ ਬੱਚਾ ਅੰਦਾਖ਼।***

ਭਲਾ ਕਰ ਅਤੇ ਉਸ ਦੇ ਫਲ ਨੂੰ ਖੂਹ ਵਿਚ ਸੁੱਟ ਦੇ। ਭਾਵ—ਬਦਲੇ ਵਿਚ ਭਲਾਈ ਨਾ ਮੰਗ, ਕਿਉਂਕਿ ਮਿਲਣੀ ਹੀ ਨਹੀਂ। ਇਸ ਨੂੰ ਮੈਂ ਪਰਤੱਖ ਰੂਪ ਵਿਚ ਦੇਖਿਆ ਹੈ। ਭਲਾਈ ਦੇ ਇਵਜ਼ ਵਿਚ ਭਲਾਈ ਤਾਂ ਮਿਲਣੀ ਇਕ ਪਾਸੇ ਰਹੀ, ਸਗੋਂ ਇਤਨੀ ਵੱਡੀ ਪੱਧਰ ਦੀ ਬੁਰਿਆਈ, ਰੋਜ਼ ਇਕ ਭਿਅੰਕਰ ਇਲਜ਼ਾਮ, ਭਿਅੰਕਰ ਰੁਕਾਵਟਾਂ, ਖ਼ਤਰਨਾਕ ਰੁਕਾਵਟਾਂ ਰਾਹ ਵਿਚ ਖੜੀਆਂ ਕੀਤੀਆਂ। ਇਸ ਤਰ੍ਹਾਂ ਨਾਲ ਮੇਰੇ ਰਾਹ ਵਿਚ ਰੁਕਾਵਟ ਖੜੀ ਕੀਤੀ ਤਾਕਿ ਮੇਰੇ ਪੈਰ ਹਮੇਸ਼ਾ ਲਈ ਰੁਕ ਜਾਣ। ਇਹ ਮੇਰੀ ਖ਼ੁਸ਼-ਕਿਸਮਤੀ ਸੀ ਕਿ ਗੁਰੂ ਮੇਰੇ ਅੰਗ ਸੰਗ ਹੈ, ਨਹੀਂ ਤਾਂ ਮੈਨੂੰ ਤਾਂ ਅੱਜ ਤੱਕ ਜੋ ਮੇਰੇ ਦੁਸ਼ਮਣ ਬਣ ਗਏ ਸਨ, ਉਹਨਾਂ ਨੇ ਵੀ ਇਤਨੀ ਚੋਟ ਨਹੀਂ ਪਹੁੰਚਾਈ, ਜਿਤਨੀ ਇਹਨਾਂ ਵਿਦਿਆਰਥੀਆਂ ਨੇ ਪਹੁੰਚਾਈ।

ਮੈਂ ਮਜ਼ਮੂਨ ਲਿਖ-ਲਿਖ ਕੇ ਇਹਨਾਂ ਨੂੰ ਵੱਖ-ਵੱਖ ਸ਼ਹਿਰਾਂ ਵਿਚ ਭੇਜਦਾ ਰਿਹਾ। ਇਹਨਾਂ ਨੂੰ ਸੈਂਕੜੇ ਮਜ਼ਮੂਨ ਗੁਰਪੁਰਬਾਂ ਲਈ ਤਿਆਰ ਕਰ ਕੇ, ਲਿਖ-ਲਿਖ ਕੇ ਦੇਣੇ ਅਤੇ ਵੱਡੇ ਭਰਾਵਾਂ ਵਾਂਗ ਰਖਿਆ, ਪਰ ਇਹ ਭਿਅੰਕਰ ਦੁਸ਼ਮਣ ਬਣ ਕੇ ਮੇਰੇ ਹੀ ਸਾਹਮਣੇ ਆਏ। ਹਰ ਥਾਂ 'ਤੇ ਆਪਣੇ ਮਕਸਦ ਵਿਚ ਨਾਕਾਮ ਹੋਣ ਕਰਕੇ ਹੁਣ ਕਿਸੇ ਹੱਦ ਤੱਕ ਚੁੱਪ ਕਰਕੇ ਬੈਠ

ਗਏ ਹਨ। ਇਸ ਦੇ ਨਾਲ ਹੀ ਉਹਨਾਂ ਨੇ ਕਿਸੇ ਹੱਦ ਤੱਕ ਆਪਣੇ ਵੱਕਾਰ ਉੱਤੇ ਵੀ ਇਕ ਤਰੀਕੇ ਨਾਲ ਸੱਟ ਮਾਰੀ ਹੈ। ਬਹੁਤ ਸਾਰੀਆਂ ਥਾਵਾਂ ਉੱਤੇ ਇਹਨਾਂ ਦਾ ਹੁਣ ਮਾਨ-ਸਨਮਾਨ ਨਹੀਂ ਰਿਹਾ। ਕਈ ਤਾਂ ਇਥੋਂ ਤੱਕ ਕਹਿ ਦੇਂਦੇ ਹਨ ਕਿ ਇਹ ਤਾਂ ਆਪਣੇ ਵਿਦਿਆ-ਗੁਰੂ ਦੇ ਵਫ਼ਾਦਾਰ ਨਹੀਂ ਰਹੇ ਤਾਂ ਗੁਰੂ ਨਾਲ ਵਫ਼ਾਦਾਰੀ ਕਿਵੇਂ ਕਰਨਗੇ ਅਤੇ ਬਾਕੀਆਂ ਦੇ ਵੀ ਕਿਵੇਂ ਬਣਨਗੇ।

ਮੈਂ ਆਪਣੇ ਬਣੇ ਹੋਏ ਸੁਭਾਅ ਅਨੁਸਾਰ ਹੁਣ ਵੀ ਵਿਦਿਆਰਥੀ ਆਪਣੇ ਨਾਲ ਰੱਖਦਾ ਹਾਂ ਅਤੇ ਮੇਰੀ ਇਹੀ ਕੋਸ਼ਿਸ਼ ਸਦਾ ਰਹਿੰਦੀ ਹੈ ਕਿ ਕੋਈ ਵੀ ਇਸ ਮਾਰਗ 'ਤੇ ਚਲ ਕੇ ਸੰਗਤਾਂ ਦੀ ਸੇਵਾ ਕਰੇ, ਕਿਉਂਕਿ ਕੁਝ ਚੰਗੇ ਨੇਕਨਾਮ ਵੀ ਸਾਬਤ ਹੋਏ ਹਨ। ਇਸੇ ਲਈ ਮੈਂ ਹੌਸਲਾ ਨਹੀਂ ਹਾਰਿਆ ਅਤੇ ਇਸੇ ਯਤਨ ਵਿਚ ਰਹਿੰਦਾ ਹਾਂ ਕਿ ਸਤਿਗੁਰੂ ਨੇ ਮੇਰੀ ਜੋ ਸੇਵਾ ਮੇਰੇ ਜ਼ੁਮੇ ਲਾਈ ਹੈ, ਜੋ ਅਨੁਭਵ ਮੇਰੀ ਝੋਲੀ ਵਿਚ ਪਾਏ ਹਨ, ਇਸ ਅਨੁਭਵ ਨੂੰ ਮੇਰੇ ਪਾਸੋਂ ਕੋਈ ਵੀ ਪ੍ਰਾਪਤ ਕਰ ਲਵੇ ਅਤੇ ਇਸੇ ਢੰਗ ਨਾਲ ਪਰਚਾਰ ਕਰਦਾ ਰਹੇ। ਇਹ ਲਾਲਸਾ ਹਾਲੇ ਵੀ ਮੇਰੇ ਅੰਦਰ ਬਣੀ ਹੋਈ ਹੈ, ਜਿਸ ਦੀ ਪੂਰਤੀ ਲਈ ਮੈਂ ਹੁਣ ਵੀ ਜਦੋਂ ਦੇਸ਼-ਵਿਦੇਸ਼ ਵਿਚ ਭਰਮਣ ਕਰਨ ਲਈ ਜਾਂਦਾ ਹਾਂ, ਤਾਂ ਮੇਰੇ ਇਕ-ਦੋ ਵਿਦਿਆਰਥੀ ਜਾਂ ਸਾਥੀ ਨਾਲ ਰਹਿੰਦੇ ਹਨ। ਰਾਗੀ ਜੱਥੇ ਤਾਂ ਨਾਲ ਹੁੰਦੇ ਹੀ ਹਨ, ਪਰੰਤੂ ਇਸ ਤਰ੍ਹਾਂ ਦੇ ਸਿੱਖਣ ਵਾਲੇ ਵੀ ਨਾਲ ਰਹਿੰਦੇ ਹਨ।

ਸ਼ੁਰੂ ਤੋਂ ਮੇਰਾ ਤਰੀਕਾ ਇਸ ਤਰ੍ਹਾਂ ਦਾ ਰਿਹਾ ਹੈ ਕਿ ਮੈਂ ਵਿਦਿਆਰਥੀ ਨੂੰ ਆਪਣੇ ਤੋਂ ਪਹਿਲਾਂ 10-15 ਮਿੰਟ ਕਥਾ ਰਾਹੀਂ ਸੇਵਾ ਕਰਨ ਦਾ ਮੌਕਾ ਜ਼ਰੂਰ ਦੇਂਦਾ ਹਾਂ ਤਾਕਿ ਉਸ ਦੇ ਪੜ੍ਹੇ ਹੋਏ ਦਾ ਅਭਿਆਸ ਵੀ ਨਾਲ-ਨਾਲ ਹੁੰਦਾ ਰਹੇ ਅਤੇ ਸੰਗਤ ਵਿਚ ਬੋਲਣ ਦੀ ਟੈਕਨੀਕ, ਢੰਗ ਤੇ ਅਨੁਭਵ ਵਿਚ ਵੀ ਵਾਧਾ ਹੁੰਦਾ ਰਹੇ। ਕਿਧਰੇ ਕਿਧਰੇ ਸਮੇਂ ਦੀ ਗੁੰਜ਼ਾਇਸ਼ ਨਾ ਹੋਣ ਕਰਕੇ ਵੀ ਮੈਂ ਆਪਣੀ ਕਥਾ ਦੇ ਸਮੇਂ ਵਿਚੋਂ ਸਮਾਂ ਘਟ ਕਰਕੇ ਵਿਦਿਆਰਥੀਆਂ ਨੂੰ ਮੌਕਾ ਦਿੰਦਾ ਰਿਹਾ ਹਾਂ। ਇਸ ਤਰੀਕੇ ਨਾਲ ਕਈ ਬੜੇ ਕਾਬਿਲ ਪ੍ਰਚਾਰਕ ਬਣ ਰਹੇ ਹਨ ਅਤੇ ਕਥਾ ਕਰਨ ਲਈ ਤਿਆਰ ਹੋ ਰਹੇ ਹਨ। ਇਹ ਠੀਕ ਹੈ ਕਿ ਕੁਝ ਅਕ੍ਰਿਤਘਣ ਅਤੇ ਅਹਿਸਾਨ-ਫ਼ਰਾਮੋਸ਼ ਨਿਕਲੇ ਹਨ, ਪਰੰਤੂ ਇਸ ਗੱਲ ਦੀ ਮੈਨੂੰ ਕੋਈ ਪਰਵਾਹ ਨਹੀਂ, ਕਿਉਂਕਿ ਕੁਝ ਸਹੀ ਵੀ ਨਿਕਲੇ ਹਨ ਅਤੇ ਸੇਵਾ ਵੀ ਕਰ ਰਹੇ ਹਨ। ਸਤਿਗੁਰੂ ਜੀ ਮੈਥੋਂ ਇਸ ਤਰ੍ਹਾਂ ਦੀ ਸੇਵਾ ਲੈਂਦੇ ਰਹਿਣ।

## ਸੇਵਾਦਾਰਾਂ ਬਾਰੇ ਵੀ ਮਸਕੀਨ ਜੀ ਦੀ ਵੇਦਨਾ

ਮੇਰੇ ਨਾਲ ਕੁਝ ਸੇਵਾਦਾਰ ਵੀ ਵਿਚਰਦੇ ਰਹੇ ਅਤੇ ਉਹਨਾਂ ਵਿਚ ਮੈਂ ਕਈ ਦੁਸ਼ਟ-ਬਿਰਤੀ ਵਾਲੇ ਦੇਖੇ, ਜਿਹੜੇ ਕਦਮ ਕਦਮ ਉੱਤੇ ਮੈਨੂੰ ਧੋਖਾ ਦੇਂਦੇ ਰਹੇ, ਚੋਰੀ ਕਰਦੇ ਰਹੇ ਜਾਂ ਹੋਰ ਅਨਰਥ ਕਰਦੇ ਰਹੇ। ਕੁਝ ਦੇਰ ਤਕ ਮੈਂ ਉਹਨਾਂ ਨੂੰ ਸੰਭਲਣ ਦਾ ਮੌਕਾ ਦੇਂਦਾ ਰਿਹਾ, ਪਰੰਤੂ ਜਦੋਂ ਮੈਂ ਇਹ ਦੇਖਿਆ ਕਿ ਇਹਨਾਂ ਦੇ ਸੁਭਾਅ ਨਹੀਂ ਬਦਲਣੇ ਤਾਂ ਮੈਂ ਉਹਨਾਂ ਨੂੰ ਹੱਥ ਜੋੜ ਕੇ ਇਕ ਪਾਸੇ ਕਰ ਦਿੰਦਾ, ਕਿਉਂਕਿ ਕਈ ਸ਼ਹਿਰਾਂ ਵਿਚ ਘਰਾਂ ਵਿਚ ਵੀ ਜਾਣਾ ਪੈਂਦਾ ਹੈ। ਉਹਨਾਂ ਦੀਆਂ ਗ਼ਲਤ ਹਰਕਤਾਂ ਵੇਖ ਕੇ ਕੁਝ ਸਮਾਂ ਬਰਦਾਸ਼ਤ ਕਰਦਾ, ਉਹਨਾਂ ਨੂੰ ਸਮਝਾਉਂਦਾ। ਨਾ ਸਮਝਣ 'ਤੇ ਇਕ ਪਾਸੇ ਕਰ ਦਿੰਦਾ। ਇਹ ਖ਼ਿਆਲ ਆਉਂਦਾ ਕਿ ਇਹ ਤਾਂ ਪਾਣੀ ਤੋਂ ਬਿਨਾਂ ਮਰੀ ਹੋਈ ਖੇਤੀ ਵਾਂਗ ਹਨ। ਗੁਰਦੁਆਰਿਆਂ ਵਿਚ ਰਹਿਣ ਨਾਲ ਸ਼ਰਧਾ ਵਧਣੀ ਚਾਹੀਦੀ ਹੈ, ਪਰੰਤੂ ਇਹ ਤਾਂ ਸ਼ਰਧਾ-ਹੀਨ ਹੋ ਜਾਂਦੇ ਹਨ। ਇਹਨਾਂ ਲਈ ਸਤਿਸੰਗ, ਕਥਾ, ਕੀਰਤਨ ਸਭ ਮਜ਼ਾਕ ਹੈ।

ਇਸ ਤਰ੍ਹਾਂ ਦੇ ਕੋਰੇ ਹਿਰਦੇ ਦੇਖ ਕੇ ਮੈਨੂੰ ਹੈਰਾਨੀ ਵੀ ਹੋਈ ਅਤੇ ਇਕ ਨਵਾਂ ਅਨੁਭਵ ਵੀ ਹੋਇਆ ਕਿ ਵੱਡੇ-ਵੱਡੇ ਗੁਰਦੁਆਰਿਆਂ ਵਿਚ ਰਹਿਣ ਵਾਲੇ, ਪ੍ਰਬੰਧ ਕਰਨ ਵਾਲੇ ਅਤੇ ਧਾਰਮਿਕ ਪ੍ਰੋਗਰਾਮ ਚਲਾਉਣ ਵਾਲਿਆਂ ਵਿਚ ਵੀ ਇਕ ਵੱਡਾ ਤਬਕਾ ਬਿਲਕੁਲ ਕੋਰਾ, ਕਠੋਰ ਤੇ ਨਾਸਤਕਾਂ ਦਾ ਹੈ। ਮੈਨੂੰ ਪੁਰਾਣੇ ਬ੍ਰਾਹਮਣਾਂ ਦੇ ਕਾਰਨਾਮੇ ਅਤੇ ਮੌਲਵੀਆਂ ਦੀਆਂ ਹਰਕਤਾਂ ਚੇਤੇ ਆਈਆਂ। ਇਹ ਸੇਵਾਦਾਰ ਤਾਂ ਬਿਲਕੁਲ ਇਹਨਾਂ ਵਰਗੇ ਹੀ ਹਨ। ਗੁਰਦੁਆਰਿਆਂ ਵਿਚ ਹੂ-ਬ-ਹੂ ਉਸੇ ਤਰ੍ਹਾਂ ਹੀ ਹੋ ਰਿਹਾ ਹੈ। ਆਪਣੇ ਨਾਲ ਚਲਦੇ ਹੋਏ ਸੇਵਾਦਾਰਾਂ ਨੂੰ ਵੇਖ ਕੇ ਮੈਂ ਅਜਿਹਾ ਹੀ ਮਹਿਸੂਸ ਕੀਤਾ ਕਿ ਕਈ ਵਾਰ ਜੋ ਬਹੁਤ ਨੇੜੇ ਦਿੱਸਦੇ ਹਨ, ਉਹ ਅਸਲ ਵਿਚ ਬਹੁਤ ਹੀ ਦੂਰ ਹੁੰਦੇ ਹਨ।

## ਮਾਤਾ ਪਿਤਾ ਦੀ ਘਾਟ ਅਤੇ ਪਸਚਾਤਾਪ

ਜੀਵਨ ਵਿਚ ਕਦੀ-ਕਦੀ ਜੋ ਬਹੁਤ ਵੱਡਾ ਪਸਚਾਤਾਪ, ਅਫ਼ਸੋਸ ਮਹਿਸੂਸ ਹੁੰਦਾ ਹੈ, ਉਹ ਇਹ ਹੈ ਕਿ ਮੈਂ ਆਪਣੇ ਮਾਤਾ ਪਿਤਾ ਜੀ ਨੂੰ ਕੋਈ ਵੀ ਸੁੱਖ ਨਹੀਂ ਦੇ ਸਕਿਆ, ਜਿਨ੍ਹਾਂ ਨੇ ਮੈਨੂੰ ਹਰ ਪ੍ਰਕਾਰ ਦਾ ਸੁੱਖ ਤੇ ਲਾਡ-ਪਿਆਰ ਪੂਰੇ ਦਿਲੋ-ਜਾਨ ਨਾਲ ਦਿੱਤਾ ਅਤੇ ਦਿੰਦੇ ਰਹੇ। ਜਦ ਬਦਲੇ ਵਿਚ ਮੇਰਾ ਸੇਵਾ ਕਰਨ ਦਾ ਮੌਕਾ ਆਇਆ ਤਾਂ ਉਹ ਇਸ ਸੰਸਾਰ ਵਿਚੋਂ ਹੀ ਚਲੇ ਗਏ। ਇਹ ਇਕ ਪਸਚਾਤਾਪ ਕਦੀ-ਕਦੀ ਮੇਰੇ ਦਿਲੋ-ਦਿਮਾਗ਼ 'ਤੇ ਪੂਰੇ ਤੌਰ ਨਾਲ ਹਾਵੀ ਹੋ ਜਾਂਦਾ।

ਇਸੇ ਤਰ੍ਹਾਂ ਹੀ ਮੈਂ ਪੂਰਨ ਤੌਰ 'ਤੇ ਆਪਣੀ ਮਾਤਾ ਜੀ ਦਾ ਵੀ ਕਰਜ਼ਾ ਨਹੀਂ ਉਤਾਰ ਸਕਿਆ, ਕਿਉਂਕਿ ਜਦੋਂ ਮੈਂ ਆਪਣੇ ਪੈਰਾਂ 'ਤੇ ਖੜਾ ਹੋ ਗਿਆ ਤਾਂ ਗ੍ਰਿਹਸਥੀ ਜੀਵਨ ਦਾ ਭਾਰ ਅਤੇ ਜ਼ਿੰਮੇਵਾਰੀਆਂ ਮੇਰੇ ਉਪਰ ਪੈ ਗਈਆਂ। ਮਾਤਾ ਜੀ ਵੀ ਛੱਡ ਕੇ ਮੈਨੂੰ ਚਲੇ ਗਏ। ਇਹ ਸੋਚ-ਸੋਚ ਕੇ ਮੇਰੇ ਮਨ ਉਪਰ ਕਦੀ-ਕਦੀ ਬਹੁਤ ਵੱਡਾ ਬੋਝ ਪੈ ਜਾਂਦਾ ਹੈ। ਭਾਵੇਂ ਕਿ ਮੈਂ ਉਹਨਾਂ ਦੇ ਨਮਿਤ ਇਕ ਛੋਟਾ ਜਿਹਾ ਸਮਾਗਮ ਹਰ ਸਾਲ ਨਵੰਬਰ ਦੇ ਮਹੀਨੇ ਵਿਚ ਕਥਾ, ਕੀਰਤਨ, ਲੰਗਰ ਤੇ ਹੋਰ ਅਨੇਕ ਸਾਧਨਾਂ ਰਾਹੀਂ ਕਰਦਾ ਹਾਂ ਅਤੇ ਉਹਨਾਂ ਦਾ ਕਰਜ਼ਾ ਉਤਾਰਨ ਦਾ ਯਤਨ ਕਰਦਾ ਹਾਂ, ਪਰੰਤੂ ਫਿਰ ਵੀ ਮਾਤਾ-ਪਿਤਾ ਵਾਕਈ ਮਹਾਨ ਹੁੰਦੇ ਹਨ। ਇਸ ਗੱਲ ਦਾ ਗਿਆਨ ਹਰ ਪ੍ਰਾਣੀ ਨੂੰ ਉਸ ਸਮੇਂ ਹੁੰਦਾ ਹੈ, ਜਦੋਂ ਉਹ ਨਹੀਂ ਰਹਿੰਦੇ।

ਸਾਰਾ ਜੀਵਨ ਗੁਰਬਾਣੀ-ਵਿਚਾਰ ਅਤੇ ਕਥਾ ਕਰਦਿਆਂ ਸੰਗਤਾਂ ਨੇ ਮੈਨੂੰ ਪ੍ਰੇਰਤ ਕੀਤਾ ਕਿ ਇਹ ਵਿਚਾਰ ਲਿਖਤੀ ਰੂਪ ਵਿਚ ਵੀ ਹੋਣੇ ਚਾਹੀਦੇ ਹਨ। ਅੰਦਾਜ਼ੇ ਮੁਤਾਬਕ ਇਸ ਵਕਤ ਤਕ ਮੈਂ ਕੋਈ 14 ਪੁਸਤਕਾਂ ਪਾਠਕਾਂ ਨੂੰ ਭੇਟ ਕਰ ਚੁੱਕਾ ਹਾਂ ਅਤੇ ਸੰਗਤਾਂ ਦੀ ਪੁਰਜ਼ੋਰ ਮੰਗ ਹੋਣ ਕਾਰਨ ਮੈਂ ਇਹਨਾਂ ਦਾ ਹਿੰਦੀ ਅਨੁਵਾਦ ਵੀ ਕਰਵਾ ਰਿਹਾ ਹਾਂ। ਹੋਰ ਵੀ ਉੱਦਮ ਜੋ ਸਤਿਗੁਰੂ ਜੀ ਮੈਨੂੰ ਬਖ਼ਸ਼ਣਗੇ, ਉਸ ਰਾਹੀਂ ਸੰਗਤਾਂ ਦੀ ਮੈਂ ਭੇਟ ਕਰਦਾ ਰਹਾਂਗਾ।

## ਧਰਮ-ਪਰਚਾਰ ਢਾਂਚੇ ਸਬੰਧੀ ਮਸਕੀਨ ਜੀ ਦੀ ਚਿੰਤਾ

ਅੱਜ ਤੱਕ ਮੈਂ ਧਰਮ-ਪ੍ਰਚਾਰ ਢਾਂਚੇ ਸਬੰਧੀ ਸੋਚਿਆ ਹੈ ਕਿ ਇਸ ਦਾ ਪ੍ਰਬੰਧਕੀ ਢਾਂਚਾ ਠੀਕ ਨਹੀਂ ਹੈ। ਭਾਵੇਂ ਮੈਂ ਇਸ ਨੂੰ ਇਕ ਪੁਸਤਕ ਦੀ ਸ਼ਕਲ ਵਿਚ ਦੇਸ਼-ਵਿਦੇਸ਼ ਦੇ ਗੁਰਦੁਆਰਿਆਂ ਦਾ ਪ੍ਰਬੰਧਕੀ ਢਾਂਚਾ ਅਤੇ ਪ੍ਰਚਾਰਕ-ਸ਼੍ਰੇਣੀ ਰਾਹੀ ਸੰਗਤਾਂ ਦੇ ਸਾਹਮਣੇ ਲਿਖਤੀ ਰੂਪ ਵਿਚ ਪੇਸ਼ ਕਰ ਚੁੱਕਿਆ ਹਾਂ, ਪਰੰਤੂ ਮੇਰੇ ਜੀਵਨ-ਕਾਲ ਵਿਚ ਢਾਂਚਾ ਠੀਕ ਹੋ ਸਕੇਗਾ, ਇਸ ਗੱਲ ਦੀ ਉਮੀਦ ਮੈਨੂੰ ਦਿਖਾਈ ਨਹੀਂ ਦੇ ਰਹੀ, ਕਿਉਂਕਿ ਸਾਡੇ ਧਾਰਮਿਕ ਕੇਂਦਰਾਂ ਉੱਤੇ ਗੁਰਮਿਤ ਤੋਂ ਕੋਰੇ ਹੀ ਸਾਰੇ ਰਾਜਨੀਤਕ ਛਾਏ ਹੋਏ ਹਨ, ਜਿਹੜੇ ਇਹਨਾਂ ਧਾਰਮਿਕ ਤੌਰ ਤਰੀਕਿਆਂ ਦੀ ਵਰਤੋਂ ਕਰਕੇ ਕੇਵਲ ਰਾਜਨੀਤਕ ਲਾਭ ਹੀ ਉਠਾ ਰਹੇ ਹਨ। ਐਮ. ਪੀ., ਐਮ. ਐਲ. ਏ. ਮਨਿਸਟਰ ਬਣ ਜਾਂਦੇ ਹਨ ਅਤੇ ਹੋਰ ਕਈ ਤਰ੍ਹਾਂ ਦੇ ਰਾਜਨੀਤਕ ਦਾਉ-ਪੇਚ ਲੜਾ ਕੇ ਆਪਣੇ ਸੁਆਰਥ ਅਤੇ ਅਹੰ ਦੀ ਪੂਰਤੀ ਕਰਦੇ ਰਹਿੰਦੇ ਹਨ।

ਇਸੇ ਹੀ ਸੁਆਰਥੀ ਅਤੇ ਅਹੰਕਾਰੀ ਪ੍ਰਬੰਧਕੀ ਢਾਂਚੇ ਹੇਠ ਰਾਗੀ ਅਤੇ ਪ੍ਰਚਾਰਕ ਕੰਮ ਕਰ ਰਹੇ ਹਨ। ਅਣਖੀਲੇ ਪ੍ਰਚਾਰਕ, ਸਿਆਣੇ ਰਾਗੀ ਤੇ ਗੁਣੀ ਜਨਾਂ ਦਾ ਆਉਣਾ-ਜਾਣਾ ਬੰਦ ਹੁੰਦਾ ਜਾ ਰਿਹਾ ਹੈ। ਇਹ ਲੋੜਵੰਦ ਮਜਬੂਰ ਹੋ ਕੇ ਕੁਝ ਹੋਰ ਕਿੱਤਾ (ਧੰਦਾ) ਨਾ ਕਰ ਸਕੇ ਜਾਂ ਨਾ ਮਿਲਿਆ ਤਾਂ ਉਹ ਇਸ ਲਾਈਨ ਵਿਚ ਆਉਂਦੇ ਗਏ ਅਤੇ ਉਹਨਾਂ ਦੀ ਪੁਜ਼ੀਸ਼ਨ ਚੌਥੇ ਦਰਜੇ ਦੇ ਮੁਲਾਜ਼ਮ ਦੀ ਹੀ ਰਹਿ ਗਈ। ਜੀ-ਹਜ਼ੂਰੀਏ ਬਣ ਕੇ ਹੀ ਰਹਿ ਗਏ। ਇਹਨਾਂ ਤੋਂ ਕੋਈ ਧਾਰਮਿਕ ਸੇਧ ਸੰਗਤ ਨੂੰ ਤੇ ਜਗਤ ਨੂੰ ਮਿਲ ਸਕੇ, ਇਸ ਦੀ ਮੈਨੂੰ ਕੋਈ ਉਮੀਦ ਨਹੀਂ ਜਾਪਦੀ।

ਅੱਜ ਕੱਲ ਜਿਹੜੇ ਡੇਰੇਦਾਰ ਸੰਤ ਹਨ, ਉਹਨਾਂ ਵਿਚੋਂ ਕੁਝ ਨੂੰ ਛੱਡ ਕੇ ਬਾਕੀ ਸਾਰੇ ਫੋਕੇ ਗੁਰੂ-ਡੰਮ ਦੇ ਪ੍ਰਚਾਰ ਵਿਚ ਹੀ ਜੁਟੇ ਹੋਏ ਹਨ। ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਤਾਂ ਕੇਵਲ ਇਕ ਦਿਖਾਵਾ ਹੀ ਹੈ। ਉਹ ਤਾਂ ਆਪਣਾ ਹੀ ਪ੍ਰਕਾਸ਼ ਉਜਾਗਰ ਕਰਦੇ ਹਨ। ਭੋਲੀ ਭਾਲੀਆਂ ਸੰਗਤਾਂ ਉਹਨਾਂ ਦੀਆਂ ਹੀ ਪਰਕਰਮਾਂ ਕਰਦੀਆਂ ਰਹਿੰਦੀਆਂ ਹਨ। ਇਸ ਤਰ੍ਹਾਂ ਧੰਨ ਗੁਰੂ ਨਾਨਕ ਦੇਵ ਜੀ ਦੀ ਅਗੰਮੀ ਵਿਚਾਰਧਾਰਾ ਦਾ ਪ੍ਰਚਾਰਕ ਤਾਂ ਮੈਂ ਦੇਖਦਾ ਹਾਂ ਕਿ ਉਹ ਤਾਂ ਰੁਕਿਆ ਹੋਇਆ ਹੈ।

ਮੇਰੇ ਵਿਚਾਰ ਅਨੁਸਾਰ ਕੁਝ ਸਮਪੰਨ ਅਤੇ ਨੌਕਰੀਆਂ ਤੋਂ ਰੀਟਾਇਰ

ਹੋ ਚੁੱਕੇ ਇਸ ਤਰ੍ਹਾਂ ਦੇ ਮਨੁੱਖ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਜੇਕਰ ਚਲਾਉਂਦੇ ਅਤੇ ਫਿਰ ਕੁਝ ਅਣਖੀਲੇ, ਪੜ੍ਹੇ ਲਿਖੇ ਤੇ ਅਨੁਭਵੀ ਸੱਜਣ ਪ੍ਰਚਾਰਕ ਤੇ ਕੀਰਤਨੀਏ ਬਣਦੇ ਤਾਂ ਸ਼ਾਇਦ ਅਸੀਂ ਗੁਰੂ ਨਾਨਕ ਦੇਵ ਜੀ ਦੀ ਇਸ ਵਿਚਾਰਧਾਰਾ ਨੂੰ ਅੱਜ ਪੂਰੇ ਸੰਸਾਰ ਵਿਚ ਲੈ ਜਾਣ ਵਿਚ ਸਫਲ ਹੋ ਜਾਂਦੇ, ਪਰੰਤੂ ਅਸੀਂ ਤਾਂ ਇਕ ਨਿੱਕੇ ਜਿਹੇ ਪੰਜਾਬ ਵਿਚ ਵੀ ਇਸ ਵਿਚਾਰਧਾਰਾ ਨੂੰ ਪ੍ਰਚਾਰਨ ਵਿਚ ਸਫਲ ਨਹੀਂ ਹੋ ਸਕੇ।

ਇਹਨਾਂ ਕੋਰੇ ਰਾਜਨੀਤਕ ਲੋਕਾਂ ਕਰਕੇ, ਜੋ ਛੇ-ਛੇ ਮਹੀਨਿਆਂ ਤਕ ਗੁਰਦੁਆਰਿਆਂ ਵਿਚ ਆਉਂਦੇ ਹੀ ਨਹੀਂ। ਕੇਵਲ ਖ਼ਾਸ ਸਮਾਗਮਾਂ 'ਤੇ ਹੀ ਉਹ ਦਰਸ਼ਨ ਦੇਣ ਲਈ ਆਉਂਦੇ ਹਨ. ਦਰਸ਼ਨ ਕਰਨ ਲਈ ਨਹੀਂ। ਇਹਨਾਂ ਤੋਂ ਧਰਮ-ਪ੍ਰਚਾਰ ਹੋ ਵੀ ਸਕੇਗਾ, ਕੋਈ ਐਸੀ ਉਮੀਦ ਵੀ ਨਹੀਂ ਹੈ। ਭਾਵੇਂ ਮੈਂ ਇਸ ਬਾਰੇ ਲਿਖਤੀ ਰੂਪ ਵਿਚ ਅਤੇ ਕਿਤਾਬੀ ਰੂਪ ਵੀ ਸੰਗਤਾਂ ਅੱਗੇ ਪੇਸ਼ ਕਰ ਚੁੱਕਾ ਹਾਂ, ਪਰੰਤੂ ਆਪਣਾ ਅਨੁਭਵ ਵੀ ਇਸ ਪੁਸਤਕ ਵਿਚ ਲਿਖਣਾ ਮੁਨਾਸਬ ਸਮਝਿਆ ਹੈ। ਸ਼ਾਇਦ ਕੋਈ ਉਮੀਦ ਦੀ ਕਿਰਨ ਉਜਾਗਰ ਹੋ ਜਾਵੇ ਅਤੇ ਜੋ ਸੁਝਾਉ ਦਾਸ ਨੇ ਇਸ ਪੁਸਤਕ ਵਿਚ ਦਿੱਤੇ ਹਨ, ਉਹਨਾਂ ਰਾਹੀਂ ਸਿੱਖ ਜਗਤ ਵਿਚ ਪ੍ਰਚਾਰ ਦੀ ਕੋਈ ਰੂਪ-ਰੇਖਾ ਬਣ ਸਕੇ। ਅਜੇ ਤਾਂ ਮੈਂ ਬਹੁਤ ਹੀ ਮਾਯੂਸ ਹਾਂ।

ਮੁਸਲਮਾਨ ਮੌਲਵੀਆਂ ਤੇ ਮੁਸਲਿਮ ਬਾਦਸ਼ਾਹਾਂ ਤੇ ਹੁਕਮਰਾਨਾਂ ਰਾਹੀਂ ਇਸਲਾਮ ਧਰਮ ਬਹੁਤ ਦੂਰ-ਦੁਹਾਡੇ ਦੇਸ਼ਾਂ ਤਕ ਪਹੁੰਚਿਆ। ਮੁਸਲਮ ਵਪਾਰੀ ਜਿਥੇ ਵੀ ਗਿਆ, ਇਸਲਾਮ ਧਰਮ ਨੂੰ ਨਾਲ ਲੈ ਕੇ ਗਿਆ ਅਤੇ ਵਧਾਇਆ। ਈਸਾਈ ਵੀ ਜਿਥੇ-ਜਿਥੇ ਗਏ, ਈਸਾਈ ਧਰਮ ਦਾ ਉਥੇ ਵਾਧਾ ਹੀ ਹੋਇਆ। ਬੋਧ-ਭਿਕਸ਼ੂਆਂ ਦੇ ਰਾਹੀਂ ਮਹਾਤਮਾ ਬੁੱਧ ਏਸ਼ੀਆ ਦਾ ਚਾਨਣ ਬਣੇ। ਏਸ਼ੀਆ ਵਿਚ ਸਭ ਤੋਂ ਵੱਡਾ ਧਰਮ—ਬੋਧ ਧਰਮ ਬਣ ਗਿਆ। ਇਸੇ ਤਰ੍ਹਾਂ ਦੇਖਾ-ਦੇਖੀ ਸਨਾਤਨ ਮੱਤ ਦੇ ਸਾਧੂਆਂ ਰਾਹੀਂ ਵੀ ਗੀਤਾ ਤੇ ਉਪਨਿਸ਼ਦਾਂ ਦਾ ਗਿਆਨ ਦਿਨੋ-ਦਿਨ ਵੱਧ ਰਿਹਾ ਹੈ। ਭਾਵੇਂ ਧੀਰੇ-ਧੀਰੇ ਵੱਧ ਰਿਹਾ ਹੈ, ਪਰੰਤੂ ਵਧ ਅਵੱਸ਼ ਰਿਹਾ ਹੈ।

ਸਿੱਖ ਜਿਥੇ-ਜਿਥੇ ਵੀ ਗਿਆ, ਜਿਥੇ ਵੀ ਪਹੁੰਚਿਆ, ਉਸ ਨੇ ਸਭ ਤੋਂ ਪਹਿਲਾਂ ਸਿੱਖੀ ਨੂੰ ਤਲਾਂਜਲੀ ਦਿੱਤੀ, ਸਿੱਖੀ ਨੂੰ ਹੀ ਛੋੜਿਆ। ਇਸ ਕਾਰਨ ਸਿੱਖੀ ਦਾ ਵਾਧਾ ਤਾਂ ਕੀ ਹੋਣਾ ਸੀ, ਸਗੋਂ ਘਾਟਾ ਹੀ ਹੋਇਆ। ਇਸ ਦਾ ਸਿੱਖ ਪੰਥ ਨੂੰ ਘਾਟਾ ਇਹ ਹੋਇਆ ਕਿ ਇਕ ਪ੍ਰਬੰਧਕੀ ਅਤੇ ਸੁਆਰਥੀ ਢਾਂਚਾ ਅਤੇ ਰਾਜਨੀਤਕ ਤੇ ਅਹੰਕਾਰੀਆਂ ਦੇ ਅਧੀਨ ਕੰਮ

ਕਰਨ ਵਾਲੇ ਪ੍ਰਚਾਰਕ ਤੇ ਕੀਰਤਨੀਏ ਬੇ-ਅਣਖੇ ਹੋ ਗਏ। ਕਮਜ਼ੋਰ ਅਤੇ ਦੁਰਬਲ ਹੋ ਗਏ। ਚੌਥੇ ਦਰਜੇ ਦੇ ਮੁਲਾਜ਼ਮ ਬਣ ਕੇ ਰਹਿ ਗਏ। ਇਸੇ ਕਾਰਨ ਪ੍ਰਚਾਰ ਨਹੀਂ ਹੋ ਰਿਹਾ। ਇਹੀ ਇਕ ਬੜੀ ਪ੍ਰਬਲ ਲਾਲਸਾ ਮੇਰੇ ਮਨ ਦੇ ਵਿਚ ਰਹਿੰਦੀ ਹੈ ਕਿ ਸਤਿਗੁਰੂ ਜੀ ਸ਼ਾਇਦ ਆਪਣੀ ਕਲਾ ਵਰਤਾ ਕੇ ਕੋਈ ਸੁਧਾਰ ਦੀ ਲਹਿਰ ਅਵੱਸ਼ ਉਜਾਗਰ ਕਰਨਗੇ।

# ਪ੍ਰਭੂ ਦੀ ਪਿਆਸ ਅਤੇ ਤੜਪ ਸਿਖਰਾਂ 'ਤੇ

ਮੈਂ ਉਮਰ ਦੇ 68 ਸਾਲ ਭੋਗ ਚੁੱਕਾ ਹਾਂ ਅਤੇ ਹੁਣ ਚਾਰ-ਪੰਜ ਸਾਲਾਂ ਤੋਂ ਮੇਰੇ ਅੰਦਰ ਪ੍ਰਭੂ ਦੀ ਪਿਆਸ ਅਤੇ ਤੜਪ ਸਿਖਰਾਂ 'ਤੇ ਉਜਾਗਰ ਹੋਈ ਹੈ। ਕਥਾ ਵਿਚੋਂ ਘਟ ਕੇ ਭਜਨ ਬੰਦਗੀ ਵਿਚ ਮੇਰੀ ਰੁਚੀ ਵਧ ਰਹੀ ਹੈ। ਕੁਝ ਮਜਬੂਰੀਆਂ, ਲੋੜਾਂ ਤੇ ਉਮੰਗਾਂ ਮੇਰੇ ਕੋਲੋਂ ਕਥਾ ਕਰਾਈ ਜਾਂਦੀਆਂ ਹਨ। ਮੈਂ ਅੰਦਰੋਂ ਅਰਦਾਸ ਕਰਕੇ ਸਟੇਜ 'ਤੇ ਕਥਾ ਕਰਨ ਲਈ ਬੈਠਦਾ ਹਾਂ ਕਿ ਹੇ ਸੱਚੇ ਪਾਤਿਸ਼ਾਹ! ਮੇਰੀ ਇਸ ਕਥਾ ਨੂੰ ਮੇਰੀ ਬੰਦਗੀ ਬਣਾਈਂ। ਮੇਰਾ ਮਨ ਵੀ ਜੋੜੀਂ ਅਤੇ ਸੰਗਤਾਂ ਦਾ ਮਨ ਵੀ ਜੋੜੀਂ।

ਜਿਸ ਦਿਨ ਵੀ ਮੇਰਾ ਮਨ ਕਥਾ ਵਿਚ ਟਿਕ ਜਾਂਦਾ ਹੈ, ਮੈਨੂੰ ਕੁਝ ਅਨੰਦ ਮਿਲ ਜਾਂਦਾ ਹੈ। ਜਿਸ ਦਿਨ ਮਨ ਨਹੀਂ ਜੁੜਦਾ, ਭਾਵੇਂ ਕਿਤਨਾ ਵੀ ਫ਼ਲਸਫ਼ਾ ਘੋਟਿਆ ਹੋਵੇ ਤੇ ਸੰਗਤਾਂ ਨੂੰ ਅਨੰਦ ਆਇਆ ਹੋਵੇ, ਮੇਰਾ ਅਨੰਦ ਕੋਰਾ ਹੀ ਰਹਿ ਜਾਂਦਾ ਹੈ। ਪਿਆਸ ਤਾਂ ਰੋਜ਼ ਵਧਦੀ ਜਾ ਰਹੀ ਹੈ, ਪਰੰਤੂ ਪਤਾ ਨਹੀਂ ਕਿ ਇਹ ਉਠੀ ਹੋਈ ਲਹਿਰ ਮਿਲਨ ਦੇ ਤੱਟ ਤੱਕ ਪਹੁੰਚ ਸਕੇਗੀ ਜਾਂ ਨਹੀਂ ? ਪਤਾ ਨਹੀਂ ਇਹ ਜੀਵਨ-ਧਾਰਾ ਸ਼ਹੁ-ਸਾਗਰ ਤੱਕ ਪਹੁੰਚ ਸਕੇਗੀ ਜਾਂ ਨਹੀਂ ? ਪਤਾ ਨਹੀਂ ਇਹ ਰਾਹੀ, ਇਹ ਪੰਥੀ ਆਪਣੇ ਅਸਲੀ ਘਰ ਤਕ ਪਹੁੰਚ ਸਕੇਗਾ ਵੀ ਜਾਂ ਨਹੀਂ ? ਇਹੀ ਦੁਬਿਧਾ ਹਰ ਸਮੇਂ ਬਣੀ ਰਹਿੰਦੀ ਹੈ ਅਤੇ ਦਿਲੋ-ਦਿਮਾਗ਼ 'ਤੇ ਬੋਝ ਬਣੀ ਰਹਿੰਦੀ ਹੈ।

ਮੇਰੀ ਜ਼ਿੰਦਗੀ ਚਲ ਤਾਂ ਰਹੀ ਹੈ, ਪਰ ਮੰਜ਼ਿਲ ਅੱਜ ਵੀ ਉਤਨੀ ਹੀ ਦੂਰ ਹੈ, ਜਿਤਨੀ ਕਈ ਸਾਲ ਪਹਿਲੇ ਦੂਰ ਸੀ। ਆਪਣੇ ਅੰਦਰੋਂ ਇਹੀ ਅਰਦਾਸ ਕਰਦਾ ਰਹਿੰਦਾ ਹਾਂ ਕਿ ਹੇ ਮੇਰੇ ਦਾਤਿਆ! ਸੰਗਤਾਂ ਇਤਨਾ ਲਾਭ ਉਠਾ ਰਹੀਆਂ ਹਨ, ਮੇਰੀ ਝੋਲੀ ਵਿਚ ਆਪਣੇ ਰਸ ਦੀ ਕਣੀ ਰੋਜ਼ ਪਾ ਦਿਆ ਕਰ ਤਾਕਿ ਕਥਾ ਕਰਨਾ ਮੇਰੀ ਬੰਦਗੀ ਅਤੇ ਤੇਰੀ ਇਬਾਦਤ ਹੋਵੇ, ਕੋਰਾ ਫ਼ਲਸਫ਼ਾ ਹੀ ਨਾ ਰਹਿ ਜਾਵੇ, ਕੋਰਾ ਧੰਧਾ ਹੀ ਨਾ ਰਹਿ ਜਾਵੇ।

ਅਜੇ ਹਿਰਦੇ ਵਿਚ ਅਜਿਹੇ ਬਹੁਤ ਸਾਰੇ ਹੋਰ ਵਿਚਾਰ ਅਕਾਲ ਪੁਰਖ ਨੇ ਬਖ਼ਸ਼ਿਸ਼ ਕੀਤੇ ਹੋਏ ਹਨ, ਮੈਂ ਉਹਨਾਂ ਨੂੰ ਵੀ ਲਿਖਤੀ ਰੂਪ ਵਿਚ ਸੰਗਤਾਂ ਦੇ ਸਾਹਮਣੇ ਪੇਸ਼ ਕਰਦਾ ਰਵਾਂਗਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਕ ਸੰਜੋਗ ਬਣਾਇਆ ਹੈ।ਕੈਨੇਡਾ ਨਿਵਾਸੀ ਗਿ: ਬਲਵਿੰਦਰ ਸਿੰਘ ਜੀ ਅੱਜ ਕੱਲ ਸਰੀ (Surrey) ਵੈਨਕੋਵਰ ਰਹਿੰਦੇ ਹਨ। ਇਹ ਪਹਿਲਾਂ ਲਾਲ ਕਿਲ੍ਹਾ ਦਿੱਲੀ ਵਿਚ ਫ਼ੌਜ ਵਿਚ ਸਨ। ਇਹ ਬਜ਼ੁਰਗ ਹਨ। ਲਿਖਣ

ਦੀ ਸਾਰੀ ਸੇਵਾ ਇਹਨਾਂ ਨੇ ਸੰਭਾਲ ਲਈ ਹੈ ਅਤੇ ਮੇਰੇ ਨਾਲ ਵਿਦੇਸ਼ਾਂ ਵਿਚ ਵਿਚਰ ਕੇ ਕਿਤਾਬਾਂ ਲਿਖਣ ਦੀ ਸੇਵਾ ਨਿਭਾ ਰਹੇ ਹਨ। ਸ਼ਾਇਦ ਇਸ ਤਰੀਕੇ ਨਾਲ ਹੀ ਮੈਂ ਕੁਝ ਹੋਰ ਪੁਸਤਕਾਂ ਸੰਗਤ ਦੀ ਭੇਟਾ ਕਰ ਸਕਾਂ, ਕਿਉਂਕਿ ਦੋ ਟਾਈਮ ਕਥਾ ਕਰਨ ਤੋਂ ਬਾਅਦ ਅਤੇ ਨਿਤਨੇਮ ਕਰਨ ਤੋਂ ਬਾਅਦ ਲਿਖਣ ਦੀ ਰੁਚੀ ਨਹੀਂ ਬਣਦੀ, ਥਕੇਵਾਂ ਹੋ ਜਾਂਦਾ ਹੈ। ਸੋ ਬੋਲਣ ਦਾ ਕੰਮ ਮੈਂ ਕਰਦਾ ਹਾਂ ਅਤੇ ਲਿਖਣ ਦੀ ਸੇਵਾ ਉਹ ਕਰਦੇ ਹਨ। ਇਸ ਤਰ੍ਹਾਂ ਮੇਰਾ ਅੱਧਾ ਕੰਮ ਉਹਨਾਂ ਵੰਡ ਲਿਆ ਹੈ। ਸਤਿਗੁਰੂ ਜੀ ਨੇ ਅਜਿਹਾ ਸੰਜੋਗ ਬਣਾਇਆ ਹੈ। ਇਸ ਸੰਜੋਗ ਦਾ ਸਦਕਾ ਮੈਂ/ਸੰਗਤਾਂ ਦੀ ਝੋਲੀ ਵਿਚ ਕੁਝ ਹੋਰ ਕਿਤਾਬਾਂ ਭੇਟ ਕਰ ਸਕਾਂਗਾ।

ਜ਼ਿੰਦਗੀ ਦੇ ਰਾਹ ਵਿਚ ਕੁਝ ਅਜਿਹੇ ਸਿੱਧ ਪੁਰਸ਼ ਵੀ ਮਿਲੇ ਸਨ, ਜਿਨ੍ਹਾਂ ਕੋਲ ਕੇਵਲ ਸਿੱਧੀਆਂ ਹੀ ਸਨ, ਆਤਮਿਕ ਅਨੰਦ ਨਹੀਂ ਸੀ। ਉਹਨਾਂ ਦੀ ਜੀਵਨ-ਸ਼ੈਲੀ ਨੂੰ ਦੇਖ ਕੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੀਆਂ ਸ੍ਰੀਰਾਗ ਦੀਆਂ ਇਹ ਪੰਗਤੀਆਂ ਅਕਸਰ ਚੇਤੇ ਆ ਜਾਂਦੀਆਂ ਸਨ:-

***ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥***
***ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥***

***(ਅੰਗ ੧੪)***



ਇਸ ਤਰ੍ਹਾਂ ਦੇ ਇਹ ਸਿੱਧ ਮੈਨੂੰ ਸਨਾਤਨੀਆਂ ਦੇ ਵਿਚੋਂ, ਹਿੰਦੀ ਜਗਤ ਦੇ ਵਿਚੋਂ, ਇਕ ਅੰਦਾਜ਼ੇ ਦੇ ਮੁਤਾਬਿਕ ਤਿੰਨ ਪੁਰਸ਼ ਮਿਲੇ। ਇਹਨਾਂ ਵਿਚੋਂ ਇਕ ਦੋ ਕੁਝ ਸਮਾਂ ਮੇਰੇ ਨਾਲ ਰਹੇ। ਸਿਧੀਆਂ ਦੇ ਆਸਰੇ 'ਤੇ ਗੁਰੂ-ਡੰਮ ਦਾ ਪ੍ਰਚਾਰ ਜਦ ਮੈਂ ਦੇਖਿਆ ਤਾਂ ਮੈਂ ਕਿਨਾਰਾਕਸ਼ੀ ਕਰ ਲਈ ਅਤੇ ਉਹ ਆਪ ਵੀ ਇਕ ਪਾਸੇ ਹੋ ਗਏ।

## ਇਕ ਬਜ਼ੁਰਗ ਵਲੋਂ 84 ਦੀਆਂ ਘਟਨਾਵਾਂ ਬਾਰੇ ਪੇਸ਼ੀਨਗੋਈ

ਜੀਵਨ ਦੇ ਇਸ ਦੌਰ ਵਿਚ ਇਕ ਅੰਦਾਜ਼ੇ ਦੇ ਮੁਤਾਬਕ 1980 ਵਿਚ ਮੈਨੂੰ ਲੁਧਿਆਣੇ ਵਿਚ ਇਕ ਅਜਿਹੇ ਪ੍ਰਤਿਭਾਸ਼ਾਲੀ ਬਜ਼ੁਰਗ ਮਿਲੇ, ਜੋ ਕਹਿਣ ਲੱਗੇ ਕਿ ਗਿਆਨੀ ਜੀ, ਮੈਂ ਤੁਹਾਨੂੰ ਕੁਝ ਜ਼ਰੂਰੀ ਗੱਲਾਂ ਕਹਿਣ ਲਈ ਆਇਆ ਹਾਂ, ਇਸ ਲਈ ਕਮਰੇ ਵਿਚੋਂ ਤੁਸੀਂ ਬਾਕੀ ਸਭ ਨੂੰ ਬਾਹਰ ਕੱਢ ਦਿਉ। ਮੈਂ ਇਕੱਲੇ ਤੁਹਾਡੇ ਨਾਲ ਹੀ ਗੱਲ ਕਰਨੀ ਹੈ, ਪਰੰਤੂ ਫਿਰ ਵੀ ਮੈਂ ਆਪਣੇ ਕੋਲ ਭਾਈ ਜੈ ਸਿੰਘ ਦਰਵੇਸ਼ ਨੂੰ, ਜੋ ਰਾਗੀ ਸਨ, ਆਪਣੇ ਨਾਲ ਰਹਿਣ ਲਈ ਉਸ ਬਜ਼ੁਰਗ ਨੂੰ ਰਾਜ਼ੀ ਕਰ ਲਿਆ।

ਉਸ ਬਜ਼ੁਰਗ ਦੇ ਕਹਿਣ 'ਤੇ ਕਮਰੇ ਦਾ ਦਰਵਾਜ਼ਾ ਮੈਂ ਬੰਦ ਕਰ ਲਿਆ। ਉਹ ਮੈਨੂੰ ਕਹਿਣ ਲੱਗੇ ਕਿ ਦਰਬਾਰ ਸਾਹਿਬ ਦਾ ਸਾਰਾ ਤੋਸ਼ਾਖ਼ਾਨਾ ਦਿੱਲੀ ਪਹੁੰਚਾ ਦਿਉ। ਮੈਂ ਕਿਹਾ ਕਿ ਇਹ ਮੈਂ ਕਿਸ ਤਰ੍ਹਾਂ ਕਰ ਸਕਦਾ ਹਾਂ ? ਮੈਂ ਉਹਨਾਂ ਦਿਨਾਂ ਵਿਚ ਧਰਮ ਪ੍ਰਚਾਰ ਕਮੇਟੀ ਦਾ ਮੈਂਬਰ ਜ਼ਰੂਰ ਸਾਂ ਅਤੇ ਕੁਝ ਮਹੀਨੇ ਤਕ ਰਿਹਾ। ਉਹ ਬਜ਼ੁਰਗ ਕਹਿਣ ਲੱਗੇ ਕਿ ਇਹ ਤੋਸ਼ਾਖ਼ਾਨਾ ਨਸ਼ਟ ਹੋ ਜਾਏਗਾ। ਰੈਫ਼ਰੈਂਸ ਲਾਇਬਰੇਰੀ ਅਤੇ ਸਾਰਾ ਸਾਹਿਤ-ਗ੍ਰੰਥ ਚੁੱਕ ਕੇ ਜਾਂ ਤਾਂ ਅਨੰਦਪੁਰ ਸਾਹਿਬ ਪਹੁੰਚਾ ਦਿਉ ਜਾਂ ਦਿੱਲੀ ਪਹੁੰਚਾ ਦਿਉ। ਮੈਂ ਉਹਨਾਂ ਨੂੰ ਕਿਹਾ ਕਿ ਇਹ ਮੇਰੀ ਸਮਰੱਥਾ ਤੋਂ ਪਰ੍ਹੇ ਦੀ ਗੱਲ ਹੈ, ਪਰੰਤੂ ਹਾਂ, ਮੈਂ ਆਪਣੇ ਨਿਕਟਵਰਤੀ ਬਜ਼ੁਰਗ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ, ਸਾਬਕਾ ਹੈੱਡ ਗ੍ਰੰਥੀ ਉਹਨਾਂ ਦੇ ਕੰਨਾਂ ਤਕ ਇਹ ਖ਼ਬਰ ਪਹੁੰਚਾ ਦਿੰਦਾ ਹਾਂ।

ਕੁਝ ਹੋਰ ਜ਼ਰੂਰੀ ਗੱਲਾਂ ਵੀ ਉਹਨਾਂ ਦਸੀਆਂ ਅਤੇ ਲਗਪਗ ਉਹ ਸਾਰੀਆਂ ਹੀ ਘਟਨਾਵਾਂ ਘਟ ਗਈਆਂ, ਜਿਸ ਬਾਰੇ ਉਹਨਾਂ ਸੰਨ 1980 ਵਿਚ ਮੈਨੂੰ ਦਸਿਆ ਸੀ। ਦਰਬਾਰ ਸਾਹਿਬ ਦੀਆਂ ਪਰਕਰਮਾਂ ਅੰਦਰ ਖ਼ੂਨ ਦੀਆਂ ਨਦੀਆਂ ਵਗਣਗੀਆਂ। ਕੁਝ ਦਿਨਾਂ ਲਈ ਇਹ ਕੌਮ ਦੇ ਕਬਜ਼ੇ ਵਿਚ ਵੀ ਨਹੀਂ ਰਹੇਗਾ। ਭਾਵੇਂ ਉਹਨਾਂ ਦਿਨਾਂ ਵਿਚ ਇਸ ਤਰ੍ਹਾਂ ਦਾ ਕੁਝ ਵੀ ਮਹਿਸੂਸ ਨਹੀਂ ਸੀ ਹੋ ਰਿਹਾ ਅਤੇ ਨਾ ਹੀ ਕੁਝ ਦਿਖਾਈ ਦੇ ਰਿਹਾ ਸੀ। ਪੂਰੀ ਤਰ੍ਹਾਂ ਅਮਨ ਸ਼ਾਤੀ ਸੀ। ਹਿੰਦੂ-ਸਿੱਖ ਪਰਿਵਾਰ ਹਮੇਸ਼ਾ ਦੀ ਤਰ੍ਹਾਂ ਆਪਸ ਵਿਚ ਘੁਲ ਮਿਲ ਕੇ ਰਹਿ ਰਹੇ ਸਨ, ਪਰੰਤੂ ਅਚਾਨਕ ਹੀ ਉਹ ਸਭ ਕੁਝ ਘਟ ਗਿਆ, ਜਿਸ ਦੇ ਬਾਰੇ ਉਸ ਬਜ਼ੁਰਗ ਵੀਰ ਨੇ

ਮੈਨੂੰ ਦਸਿਆ ਸੀ ਅਤੇ ਚਿਤਾਵਨੀ ਵੀ ਕੀਤੀ ਸੀ।

ਉਹਨਾਂ ਨੇ ਮੈਨੂੰ ਇਹ ਵੀ ਕਿਹਾ ਸੀ ਕਿ ਮਸਕੀਨ ਜੀ, ਤੁਸੀਂ ਖ਼ੁਦ ਵੀ ਇਸ ਘਟਨਾ ਦੀ ਲਪੇਟ ਵਿਚ ਆ ਜਾਉਗੇ ਅਤੇ ਕਾਫ਼ੀ ਸਮੇਂ ਤਕ ਕਸ਼ਟ ਉਠਾਉਗੇ। ਵਾਕਈ ਇਹ ਭਵਿਸ਼-ਬਾਣੀ ਅੱਖਰ-ਅੱਖਰ ਸੱਚ ਸਾਬਤ ਹੋ ਗਈ। ਮੇਰੇ ਉਪਰ ਸੰਨ 1984 ਤੋਂ ਲੈ ਕੇ 1991 ਤਕ ਤਰ੍ਹਾਂ-ਤਰ੍ਹਾਂ ਦੇ ਮੁਕੱਦਮਿਆਂ ਦੀ ਭਰਮਾਰ ਰਹੀ। ਜਦੋਂ ਵੀ ਮੈਂ ਪੇਸ਼ੀ ਭੁਗਤਣ ਜਾਂਦਾ ਸਾਂ ਤਾਂ ਉਸ ਬਜ਼ੁਰਗ ਦੀ ਭਵਿਸ਼-ਬਾਣੀ ਮੇਰੀਆਂ ਅੱਖਾਂ ਦੇ ਸਾਹਮਣੇ ਆ ਜਾਂਦੀ ਅਤੇ ਪਛਤਾਵਾ ਹੋਣ ਲੱਗ ਪੈਂਦਾ ਕਿ ਕਾਸ਼! ਅਸੀਂ ਉਸ ਸਮੇਂ ਇਸ ਗੱਲ ਨੂੰ ਸੰਜੀਦਗੀ ਨਾਲ ਲੈਂਦੇ ਅਤੇ ਜ਼ਿੰਮੇਵਾਰ ਪੰਥਕ ਲੀਡਰ ਮਿਲ ਕੇ ਕੋਈ ਪ੍ਰਬੰਧ ਕਰ ਲੈਂਦੇ ਤਾਂ ਅੱਜ ਸਾਨੂੰ ਇਹ ਦਿਨ ਨਾ ਦੇਖਣੇ ਪੈਂਦੇ ਅਤੇ ਨਾ ਹੀ ਸਾਡੀਆਂ ਆਤਮਾਵਾਂ ਗੁਰੂ-ਘਰ ਦਾ ਅਪਮਾਨ ਸਹਿਨ ਕਰਦੀਆਂ।

ਉਹ ਬਜ਼ੁਰਗ ਗੁਰਦੁਆਰਾ ਸਿੰਘ ਸਭਾ ਕਲਗੀਧਰ, ਲੁਧਿਆਣਾ ਵਿਚ ਮੇਰੇ ਪਾਸ ਆਏ ਸਨ। ਮੈਂ ਕਥਾ ਦੇ ਸਬੰਧ ਵਿਚ ਉਸ ਗੁਰਦੁਆਰੇ ਵਿਚ ਠਹਿਰਿਆ ਹੋਇਆ ਸਾਂ। ਇਥੇ ਹੀ ਉਹਨਾਂ ਨੇ ਮੈਨੂੰ ਸਭ ਕੁਝ ਦਸਿਆ ਤੇ ਚਲੇ ਗਏ। ਥੋੜੀ ਦੇਰ ਬਾਅਦ ਹੀ ਮੈਨੂੰ ਖ਼ਿਆਲ ਆਇਆ ਕਿ ਮੈਨੂੰ ਉਹਨਾਂ ਪਾਸੋਂ ਹੋਰ ਵੀ ਜਾਣਕਾਰੀ ਲੈਣੀ ਚਾਹੀਦੀ ਸੀ ਇਸ ਲਈ ਮੈਂ ਉਹਨਾਂ ਨੂੰ ਲੱਭਦਾ ਰਿਹਾ, ਪਰੰਤੂ ਉਹ ਕਿਧਰੇ ਵੀ ਮੈਨੂੰ ਨਹੀਂ ਮਿਲੇ। ਜੋ ਕੁਝ ਉਹਨਾਂ ਦੱਸਿਆ ਸੀ, ਉਹ 90 ਫ਼ੀਸਦੀ ਤਕ ਹੋ ਗਿਆ, ਪਰੰਤੂ ਜੋ ਕੁਝ ਉਹਨਾਂ ਇਸ ਤੋਂ ਵਧ ਭਿਅੰਕਰ ਦਸਿਆ ਸੀ, ਉਹ ਨਹੀਂ ਹੋਇਆ। ਗੁਰੂ ਕਰੇ, ਨਾ ਹੀ ਹੋਵੇ।

## ਪੁੱਜੇ ਹੋਏ ਸੰਤ ਮਹਾਤਮਾਵਾਂ ਅਤੇ ਰਸਿਕ ਆਤਮਾਵਾਂ ਬਾਰੇ ਮਸਕੀਨ ਜੀ ਦੀ ਤੜਪ

ਇਕ ਬਜ਼ੁਰਗ ਬਾਬਾ ਜੀ ਜਿਹੜੇ ਠੱਠੇ-ਟਿੱਬੇ ਸੰਤ ਕਰਤਾਰ ਸਿੰਘ ਦੇ ਸਥਾਨ 'ਤੇ ਰਹਿੰਦੇ ਸਨ, ਮੈਨੂੰ ਮਿਲੇ। ਇਹ ਅਸਥਾਨ ਜ਼ਿਲ੍ਹਾ ਕਪੂਰਥਲਾ ਵਿਚ ਸੁਲਤਾਨਪੁਰ ਅਤੇ ਗੋਇੰਦਵਾਲ ਸਾਹਿਬ ਦੇ ਨੇੜੇ ਹੈ। ਇਹ ਪਿੰਡ ਕਪੂਰਥਲਾ-ਸੁਲਤਾਨਪੁਰ ਰੋਡ ਉੱਤੇ ਹੀ ਹੈ। ਠੱਠਾ-ਟਿੱਬਾ ਪਿੰਡ ਦੇ ਨਾਲ ਹੀ ਇਕ ਪਿੰਡ ਹੈ ਸੂਜੋ ਕਾਲੀਆ। ਮਈ ਦੇ ਮਹੀਨੇ ਸੰਤ ਕਰਤਾਰ ਸਿੰਘ ਜੀ ਇਥੇ ਸਾਲਾਨਾ ਸਮਾਗਮ ਕਰਦੇ ਸਨ। ਮੈਂ ਤਿੰਨ ਦਿਨਾਂ ਲਈ ਉਹਨਾਂ ਦੇ ਹੁਕਮ 'ਤੇ ਉਥੇ ਹਾਜ਼ਰੀ ਲਵਾਉਂਦਾ ਸਾਂ।

ਸੰਤ ਕਰਤਾਰ ਸਿੰਘ ਜੀ ਬੜੀ ਸਾਦਗੀ ਦੇ ਮੁਜੱਸਮੇ ਅਤੇ ਨਿਰਮਾਣਤਾ ਦੇ ਪੁੰਜ ਸਨ। ਕਈ ਅਸਥਾਨਾਂ ਦੀ ਆਪ ਜੀ ਨੇ ਸੇਵਾ ਕੀਤੀ। ਗੋਇੰਦਵਾਲ ਸਾਹਿਬ, ਬਾਬੇ ਦੀ ਬੇਰ ਸੁਲਤਾਨਪੁਰ, ਪਟਨਾ ਸਾਹਿਬ, ਗੁਰਦੁਆਰਾ ਹੱਟ ਸਾਹਿਬ, ਬੇਬੇ ਨਾਨਕੀ ਦਾ ਅਸਥਾਨ ਅਤੇ ਹੋਰ ਕਈ ਗੁਰਦੁਆਰਿਆਂ ਦੀ ਸੇਵਾ ਆਪਨੇ ਕਰਵਾਈ, ਪਰੰਤੂ ਆਮ ਬਾਬਿਆਂ ਵਾਂਗ ਉਹਨਾਂ ਨੇ ਆਪਣਾ ਡੇਰਾ ਨਹੀਂ ਸੀ ਬਣਵਾਇਆ। ਕਾਰ-ਸੇਵਾ ਦੀ ਮਾਇਆ ਇਹਨਾਂ ਗੁਰਦੁਆਰਿਆਂ ਉਪਰ ਹੀ ਵਰਤੀ, ਆਪਣੇ ਕਿਸੇ ਡੇਰੇ 'ਤੇ ਨਹੀਂ ਵਰਤੀ। ਠੱਠਾ-ਟਿੱਬਾ ਅੱਜ ਵੀ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਹੈ। ਇਸ ਤਰ੍ਹਾਂ ਸੰਤ ਕਰਤਾਰ ਸਿੰਘ ਜੀ ਬੜੇ ਤਿਆਗ, ਵੈਰਾਗ ਅਤੇ ਸਾਦਗੀ ਦੇ ਮੁਜੱਸਮੇ ਸਨ।

ਠੱਠੇ-ਟਿਬੇ ਪਿੰਡ ਵਿਚ ਹੀ ਮੈਨੂੰ ਇਕ ਹੋਰ ਬਜ਼ੁਰਗ ਆਤਮਾ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ, ਜੋ ਕੋਠੇ ਉਪਰ ਜਾਂ ਬੋਹੜ ਦੇ ਦਰੱਖ਼ਤ ਦੀ ਛਾਂ ਹੇਠਾਂ ਹੀ ਬੈਠੇ ਰਹਿੰਦੇ ਸਨ, ਕਿਉਂਕਿ ਇਹ ਸਮਾਗਮ ਮਈ ਦੇ ਮਹੀਨੇ ਵਿਚ ਹੁੰਦਾ ਸੀ, ਗਰਮੀਆਂ ਦਾ ਮੌਸਮ ਹੁੰਦਾ ਸੀ, ਇਸ ਲਈ ਬੋਹੜ ਦੀ ਛਾਂ ਹੇਠਾਂ ਹੀ ਬੈਠੇ ਰਹਿੰਦੇ। ਮੈਂ ਇਹ ਵੀ ਦੇਖਿਆ ਕਿ ਲੰਗਰ ਛੱਕਣ ਲਈ ਉਹ ਹੇਠਾਂ ਲੰਗਰ ਵਿਚ ਨਹੀਂ ਸਨ ਆਉਂਦੇ, ਉਪਰ ਵੀ ਉਹਨਾਂ ਕੋਲ ਲੰਗਰ ਨਹੀਂ ਸੀ ਪਹੁੰਚਦਾ। ਦਾਸ ਦੀ ਰਿਹਾਇਸ਼ ਉਪਰ ਚੁਬਾਰੇ ਵਿਚ ਸੀ। ਆਪ ਇਕ ਕੋਠੇ ਦੀ ਛੱਤ ਉਪਰ ਹੀ ਬੈਠੇ ਰਹਿੰਦੇ, ਜਿਥੇ ਬੋਹੜ ਦੇ ਦਰੱਖ਼ਤ ਦੀ ਛਾਂ ਹੁੰਦੀ ਸੀ।

ਇਕ ਦਿਨ ਮੈਂ ਆਪਣੇ ਨਾਲ ਦੇ ਸਾਥੀ ਨੂੰ ਉਹਨਾਂ ਲਈ ਲੰਗਰ

ਥਾਲੀ ਵਿਚ ਪਾ ਕੇ ਦਿੱਤਾ ਤੇ ਕਿਹਾ ਕਿ ਇਹ ਲੰਗਰ ਉਸ ਬਜ਼ੁਰਗ ਨੂੰ ਜਾ ਕੇ ਛਕਾਉ। ਸਾਡੇ ਲਈ ਲੰਗਰ ਉਪਰ ਚੁਬਾਰੇ ਵਿਚ ਹੀ ਪਹੁੰਚ ਜਾਂਦਾ ਸੀ। ਆਪਣੇ ਸਾਥੀ ਨੂੰ ਇਹ ਵੀ ਦਸਿਆ ਕਿ ਇਹ ਬਜ਼ੁਰਗ ਲੰਗਰ ਵਿਚ ਕਦੀ ਗਏ ਹੀ ਨਹੀਂ। ਹੇਠਾਂ ਉਤਰਦੇ ਵੀ ਮੈਂ ਕਦੇ ਨਹੀਂ ਦੇਖੇ, ਪਰੰਤੂ ਉਹਨਾਂ ਨੇ ਲੰਗਰ ਮੋੜ ਦਿੱਤਾ ਤੇ ਕਿਹਾ ਕਿ ਮੈਨੂੰ ਭੁੱਖ ਨਹੀਂ। ਜਦ ਹੋਵੇਗੀ, ਛੱਕ ਲਵਾਂਗਾ। ਉਹਨਾਂ ਨੇ ਵੀ ਕੁਝ ਇਸੇ ਤਰ੍ਹਾਂ ਦੇ ਬੋਲਾਂ ਰਾਹੀਂ ਭਵਿਸ਼-ਬਾਣੀ ਕੀਤੀ ਸੀ। ਉਹਨਾਂ ਨੇ ਇਹ ਸਾਰਾ ਕੁਝ ਕਿਉਂ ਦੱਸਿਆ ਇਸ ਦਾ ਮੈਨੂੰ ਪਤਾ, ਨਾ ਲੱਗਾ, ਪਰੰਤੂ ਅੱਜ ਤਕ ਜਿਹੜੇ ਵੀ ਰਸਿਕ ਅਤੇ ਪੁੱਜੇ ਹੋਏ ਮਹਾਨ ਪੁਰਸ਼ ਜੋ ਮੈਂ ਦੇਖੇ ਸਨ, ਉਹਨਾਂ ਵਿਚ ਇਕ ਹੋਰ ਰਸਿਕ ਅਤੇ ਪੁੱਜੇ ਹੋਈ ਆਤਮਾ ਦੇ ਮੈਨੂੰ ਦਰਸ਼ਨ ਹੋਏ ਅਤੇ ਉਹਨਾਂ ਵਿਚ ਵਾਧਾ ਹੋਇਆ।

ਹਰ ਸਾਲ ਉਸ ਮਹਾਂਪੁਰਸ਼ ਦੇ ਮੈਨੂੰ ਦਰਸ਼ਨ ਹੁੰਦੇ ਸਨ ਅਤੇ ਮੈਂ ਸਦਾ ਹੀ ਉਹਨਾਂ ਦੇ ਕੋਲ ਹੀ ਬੈਠਦਾ ਸਾਂ। ਜੋ ਵੀ ਆਪਣੀਆਂ ਜੀਵਨ-ਕਥਾਵਾਂ ਉਹਨਾਂ ਦੇ ਅਨੁਭਵ ਵਿਚ ਆਈਆਂ ਅਤੇ ਕੁਝ ਈਸ਼ਵਰੀ ਅਦ੍ਰਿਸ਼ ਘਟਨਾਵਾਂ ਜੋ ਉਹ ਦੇਖਣ ਵਿਚ ਸਮਰੱਥ ਹੋਏ ਸਨ, ਮੈਨੂੰ ਦਸ ਦਿੰਦੇ ਸਨ। ਉਹਨਾਂ ਨੇ ਕੌਮ ਦੇ ਭਵਿਸ਼ ਬਾਰੇ ਵੀ ਬਹੁਤ ਕੁਝ ਦਸਿਆ।

ਇਕ ਦਿਨ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਪੁਰਬ 'ਤੇ ਮੈਂ ਪਟਨਾ ਸਾਹਿਬ ਸਾਂ। ਸੰਤ ਕਰਤਾਰ ਸਿੰਘ ਜੀ ਨੇ ਮੈਨੂੰ ਬੇਨਤੀ ਕੀਤੀ ਸੀ। ਹਰ ਸਾਲ ਪੋਹ ਸੁਦੀ ਸਪਤਮੀ ਤੋਂ ਫ਼ਰਵਰੀ ਦੇ ਮਹੀਨੇ ਤੱਕ ਸੰਤ ਜੀ ਉਥੇ ਰਹਿੰਦੇ ਸਨ। 26 ਮਾਘ ਤਕ ਬਾਬਾ ਭਾਗ ਸਿੰਘ ਜੀ ਦੀ ਬਰਸੀ ਮਨਾ ਕੇ ਹੀ ਵਾਪਸ ਮੁੜਦੇ ਸਨ। ਉਹਨਾਂ ਨੂੰ ਮੈਂ ਬੇਨਤੀ ਕੀਤੀ ਕਿ ਮੈਂ ਠੱਠੇ-ਟਿੱਬੇ ਪਿੰਡ ਜਾਣ ਲੱਗਾ ਹਾਂ। ਉਸ ਬਜ਼ੁਰਗ ਨਾਲ ਕੁਝ ਵਿਚਾਰ ਸਾਂਝੇ ਕਰਨੇ ਹਨ। ਮੈਨੂੰ ਅੰਦਰੋਂ ਕੁਝ ਖਿੱਚ ਜਿਹੀ ਮਹਿਸੂਸ ਹੋ ਰਹੀ ਹੈ। ਸੰਤ ਜੀ ਕਹਿਣ ਲੱਗੇ ਕਿ ਉਹ ਸੰਸਾਰ ਤਿਆਗ ਚੁੱਕੇ ਹਨ। ਅਸੀਂ ਉਹਨਾਂ ਦਾ ਦਾਹ-ਸੰਸਕਾਰ ਕਰਕੇ ਆਏ ਹਾਂ।

ਮੈਨੂੰ ਇਹ ਜਾਣ ਕੇ ਬੜਾ ਹੀ ਅਫ਼ਸੋਸ ਹੋਇਆ ਅਤੇ ਦਿਲ ਨੂੰ ਧੱਕਾ ਜਿਹਾ ਲੱਗਾ, ਕਿਉਂਕਿ ਮੇਰੇ ਦਿਲ ਵਿਚ ਕੁਝ ਸ਼ੰਕੇ ਸਨ, ਜਿਨ੍ਹਾਂ ਬਾਰੇ ਮੈਂ ਉਹਨਾਂ ਨਾਲ ਵਿਚਾਰ-ਵਟਾਂਦਰਾ ਕਰਕੇ ਮਿਟਾਉਣਾ ਚਾਹੁੰਦਾ ਸਾਂ। ਇਹ ਖ਼ਿਆਲ ਵੀ ਮੈਨੂੰ ਉਸ ਸਮੇਂ ਆਇਆ ਜਦੋਂ ਕਿ ਉਹ ਇਸ ਸੰਸਾਰ ਵਿਚ ਹੀ ਨਹੀਂ ਸੀ ਰਹੇ। ਈਸ਼ਵਰੀ ਸੰਜੋਗ ਸਮਝ ਕੇ ਮੈਂ ਆਪਣੇ ਮਨ ਨੂੰ ਢਾਰਸ ਦਿੱਤਾ ਕਿ ਸ਼ਾਇਦ ਇਹ ਮਿਲਣੀ ਹੋਣੀ ਹੀ ਨਹੀਂ ਸੀ। ਕੁਦਰਤ

ਦੀ ਮਰਜ਼ੀ ਹੀ ਨਹੀਂ ਸੀ।

ਜੰਮੂ ਵਿਚ ਵੀ ਇਕ ਹੋਰ ਰਸਿਕ ਸਿੰਘ ਮੈਨੂੰ ਮਿਲਿਆ ਜਿਹੜਾ ਬੜਾ ਰਸਿਕ ਸੀ ਅਤੇ ਆਪਣੇ ਘਰ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਦਾ ਸੀ। ਉਸ ਨੇ ਮੈਨੂੰ ਦਸਿਆ ਕਿ ਜਦੋਂ ਵੀ ਮੈਂ ਹੁਕਮਨਾਮਾ ਲੈਂਦਾ ਹਾਂ ਤਾਂ ਉਹ ਪਤਰੇ ਮੈਨੂੰ ਖ਼ੂਨ ਵਿਚ ਲਿਬੜੇ ਹੋਏ ਵਿਖਾਈ ਦੇਂਦੇ ਹਨ। ਪਤਾ ਨਹੀਂ ਕੀ ਭਾਣਾ ਵਰਤਣ ਵਾਲਾ ਹੈ ਅਤੇ ਇਸ ਸੱਜਣ ਨੂੰ ਮਿਲਣ ਤੋਂ ਕੁਝ ਸਮੇਂ ਬਾਅਦ ਹੀ ਦਰਬਾਰ ਸਾਹਿਬ ਵਾਲਾ ਦੁਖਦਾਈ ਭਾਣਾ ਵਰਤ ਗਿਆ।

ਜੰਮੂ ਵਿਚ ਹੀ ਇਕ ਨੌਜਵਾਨ ਬੀਬੀ, ਜੋ ਦੋ ਬੱਚਿਆਂ ਦੀ ਮਾਂ ਵੀ ਸੀ, ਉਸ ਨੂੰ ਦੇਖ ਕੇ ਮੈਂ ਦੰਗ ਰਹਿ ਗਿਆ। ਉਹ ਬੀਬੀ ਦੋ-ਦੋ ਘੰਟੇ ਸਮਾਧੀ ਵਿਚ ਲੀਨ ਹੋ ਜਾਂਦੀ ਸੀ। ਇਸੇ ਤਰ੍ਹਾਂ ਕੁਝ ਰਸਿਕ ਪੁਰਸ਼ ਮੈਨੂੰ ਸ੍ਰੀ ਨਗਰ ਵੀ ਮਿਲੇ ਅਤੇ ਇਹਨਾਂ ਪੁੱਜੀਆਂ ਹੋਈਆਂ ਆਤਮਾਵਾਂ ਨੂੰ ਮਿਲ ਕੇ ਮੇਰੇ ਭਾਵਕ ਹਿਰਦੇ ਵਿਚੋਂ ਇਕ ਅਰਦਾਸ ਨਿਕਲਦੀ ਸੀ ਕਿ ਹੇ ਮੇਰੇ ਦਾਤਿਆ! ਮੈਨੂੰ ਇਸ ਤਰ੍ਹਾਂ ਦੇ ਪੁੱਜੇ ਹੋਏ ਪੁਰਸ਼ ਮਿਲਾਂਦਾ ਰਹਿ, ਮਿਲਾਂਦਾ ਰਹਿ।

ਅੰਤ ਵਿਚ ਮੈਂ ਸੰਗਤਾਂ ਨੂੰ ਇਹੋ ਬੇਨਤੀ ਕਰਨੀ ਚਾਹਵਾਂਗਾ ਕਿ ਅੱਜ ਤਕ ਦਾਸ ਨੇ ਜੋ ਵੀ ਆਪ ਜੀ ਨੂੰ ਸਰਵਣ ਕਰਾਇਆ ਹੈ, ਇਸ ਵਿਚ ਬਹੁਤਾ ਮੇਰਾ ਆਪਣਾ ਅਨੁਭਵ ਹੀ ਹੈ। ਅਜਿਹਾ ਅਨੁਭਵ ਗੁਰੂ ਮਹਾਰਾਜ ਨੇ ਮੈਨੂੰ ਬਖ਼ਸ਼ਿਆ ਹੈ ਅਤੇ ਮੇਰੇ ਵਰਗੇ ਨਾਚੀਜ਼ ਦੀ ਝੋਲੀ ਵਿਚ ਪਾਇਆ ਹੈ, ਜਿਸ ਨੂੰ ਮੈਂ ਸੰਗਤਾਂ ਦੇ ਸਾਹਮਣੇ ਰੱਖ ਸਕਿਆ ਹਾਂ। ਅੰਦਰੋਂ ਇਹੀ ਤੜਪ ਹੈ ਕਿ ਇਹ ਅਨੁਭਵ ਸਰੋਤਿਆਂ ਦਾ ਅਨੁਭਵ ਸਦਾ ਲਈ ਬਣਿਆ ਰਹੇ, ਪਰੰਤੂ ਜੀਵਨ ਵਿਚ ਅਜਿਹੇ ਕੁਝ ਦੁਖਤ ਅਨੁਭਵ ਵੀ ਹਨ—ਜੀਵਨ ਦਾ ਡੇਢ ਕੁ ਸਾਲ ਦਾ ਸਮਾਂ, ਲਗਪਗ 1993 ਤੋਂ 1995 ਦੇ ਵਿਚ-ਅਜਿਹਾ ਬੀਤਿਆ, ਜਿਸ ਤੋਂ ਈਸ਼ਵਰ ਤੋਂ ਥੋੜੀ ਜਿਹੀ ਨਿਰਾਸ਼ਾ ਵੀ ਮਹਿਸੂਸ ਹੋਈ। ਕਥਾ ਕੇਵਲ ਉਪਜੀਵਕਾ ਹੀ ਜਾਪੀ। ਪਸ਼ਚਾਤਾਪ ਵੀ ਹੁੰਦਾ ਸੀ। ਪਿਛਲੇ ਦਿਨੀ ਮੈਂ ਦੇਖ ਚੁੱਕਿਆ ਸਾਂ। ਜਿਵੇਂ ਬਾਬਾ ਫਰੀਦ ਜੀ ਫੁਰਮਾਉਂਦੇ ਹਨ:-

***ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥***
***ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ॥੬੩॥***

***(ਸਲੋਕ ਫਰੀਦ, ਅੰਗ ੧੩੮੧)***

ਜਿਵੇਂ ਇਕ ਕੁਆਰੀ ਲੜਕੀ ਸੁਹਾਗਣ ਹੋ ਗਈ ਤੇ ਹੁਣ ਉਸ ਦਾ ਮੁੜ ਕੁਆਰੀ ਹੋਣਾ ਕਠਿਨ ਹੈ, ਇਵੇਂ ਹੀ ਮੇਰੇ ਲਈ ਵਾਪਸ ਮੁੜਨਾ ਬੜਾ ਕਠਨ ਸੀ ਅਤੇ ਘੋਰ ਨਿਰਾਸ਼ਾ ਨੇ ਮੈਨੂੰ ਘੇਰ ਲਿਆ ਸੀ। ਕਈ-ਕਈ ਦਿਨ ਮੈਂ ਨਿਤਨੇਮ ਨਾ ਕਰ ਸਕਿਆ, ਜਿਸ ਦਾ ਅੱਜ ਮੈਨੂੰ ਬਹੁਤ ਹੀ ਪਸ਼ਚਾਤਾਪ ਹੈ। ਲਗਪਗ ਡੇਢ ਸਾਲ ਤੋਂ ਬਾਅਦ ਮੇਰੀ ਮਾਨਸਿਕ ਸਥਿਤੀ ਉਸੀ ਅਵਸਥਾ ਵਿਚ ਪੁੱਜ ਗਈ ਅਤੇ ਇਹ ਵੀ ਅਨੁਭਵ ਹੋਇਆ ਕਿ ਜ਼ਿੰਦਗੀ ਵਿਚ ਅਜਿਹਾ ਵੀ ਹੋ ਸਕਦਾ ਹੈ। ਇਸੇ ਲਈ ਧੰਨ ਗੁਰੂ ਅਰਜਨ ਦੇਵ ਜੀ ਨੇ ਸਪੱਸ਼ਟ ਲਿਖਿਆ ਹੈ:-

***ਭਈ ਨਿਰਾਸੀ ਬਹੁਤੁ ਦਿਨ ਲਾਗੇ॥***
***ਦੇਸ ਦਿਸੰਤਰ ਮੈ ਸਗਲੇ ਝਾਗੇ॥***

*(ਅੰਗ ੭੩੭)*

ਸਤਿਗੁਰੂ ਸੱਚੇ ਪਾਤਿਸ਼ਾਹ ਸਭ ਉਪਰ ਰਹਿਮਤ ਕਰਨ ਕਿ ਇਹੋ ਜਿਹੀ ਨਿਰਾਸ਼ਾ, ਈਸ਼ਵਰ ਦੇ ਪ੍ਰਤੀ ਨਿਰਾਸ਼ਾ ਕਿਸੇ ਦੀ ਵੀ ਨਾ ਬਣੇ। ਇਸੇ ਲਈ ਜੀਵਨ ਦਾ ਇਕ ਕਮਜ਼ੋਰ ਪਹਿਲੂ ਵੀ ਮੈਂ ਪਾਠਕਾਂ ਦੇ ਸਨਮੁਖ ਪੇਸ਼ ਕਰ ਰਿਹਾ ਹਾਂ ਤਾਕਿ ਇਹ ਕਮਜ਼ੋਰੀ, ਜੋ ਮੇਰੇ ਅੰਦਰ ਪੈਦਾ ਹੋ ਗਈ ਸੀ, ਪਾਠਕਾਂ ਦੇ ਅੰਦਰ ਨਾ ਪੈਦਾ ਹੋਵੇ। ਅੰਤ ਨੂੰ ਜੀਵਨ ਦੇ ਬਾਕੀ ਭਾਗ ਨੂੰ ਇਉਂ ਹੀ ਸਮਝੋ, ਜਿਵੇਂ ਹਰ ਇਕ ਦਾ ਜੀਵਨ ਇਸ ਤਰ੍ਹਾਂ ਦਾ ਹੀ ਹੁੰਦਾ ਹੈ।

ਕਥਾ-ਵਾਚਕ ਦੀ ਲਾਈਨ ਦੇ ਵਿਚ ਜੋ ਉਤਾਰ-ਚੜ੍ਹਾ ਆਏ, ਜੋ ਵੀ ਅਨੁਭਵ ਮੈਨੂੰ ਪ੍ਰਾਪਤ ਹੋਏ, ਮੈਂ ਉਸ ਨੂੰ ਲਿਖਤੀ ਰੂਪ ਦੇ ਦਿੱਤਾ ਹੈ, ਪਰੰਤੂ ਇਹ ਗੱਲ ਵੀ ਸਪੱਸ਼ਟ ਕਹਿਣੀ ਚਾਹੁੰਦਾ ਹਾਂ ਕਿ ਸਭ ਦੇ ਜੀਵਨ ਦਾ ਪਹਿਲਾ ਤੇ ਅੰਤਮ ਸਹਾਰਾ ਈਸ਼ਵਰ ਹੀ ਹੈ। ਉਸ ਈਸ਼ਵਰ ਤੋਂ ਬਿਨਾਂ ਜੀਊਣਾ, ਉਸ ਦੀ ਯਾਦ ਤੋਂ ਬਿਨਾਂ ਜੀਊਣਾ ਇਕ ਨਰਕ ਭੋਗਣਾ ਹੈ, ਇਕ ਦੋਜ਼ਕ ਭੋਗਣਾ ਹੈ। ਦੋਜ਼ਕ ਅਤੇ ਨਰਕ ਹੋਰ ਕੁਝ ਵੀ ਨਹੀਂ, ਉਸ ਈਸ਼ਵਰ ਅਕਾਲ ਪੁਰਖ ਨੂੰ ਮਨੋਂ ਵਿਸਾਰ ਦੇਣਾ ਹੀ ਇਕ ਭਿਆਨਕ ਨਰਕ ਹੈ।

ਸਾਧ ਸੰਗਤ ਜੀ! ਸਵਰਗ ਵੀ ਹੋਰ ਕੁਝ ਨਹੀਂ। ਉਸ ਈਸ਼ਵਰ ਦੀ ਯਾਦ ਹੀ ਮਹਾਂ-ਅਨੰਦ ਹੈ। ਉਸ ਦੀ ਯਾਦ ਹੀ ਮਹਾਂ-ਸੁੱਖ ਹੈ ਅਤੇ ਸੱਚਾ ਸਵਰਗ ਹੈ। ਸਤਿਗੁਰੂ ਸਭ ਉਪਰ ਰਹਿਮਤਾਂ ਦੀ ਬਖ਼ਸ਼ਿਸ਼ ਕਰਨ। ਕਵੀ-ਹਿਰਦਾ ਮੈਨੂੰ ਸਤਿਗੁਰਾਂ ਦੀ ਹੀ ਬਖ਼ਸ਼ਿਸ਼ ਹੈ। ਉਸ ਸਬੰਧ ਵਿਚ ਮੈਂ ਕੁਝ

ਰਚਨਾਵਾਂ ਵੀ ਇਸ ਪੁਸਤਕ ਵਿਚ ਦੇ ਰਿਹਾ ਹਾਂ। ਇਹ ਬੋਲ ਮੇਰੇ ਜੀਵਨ ਦੇ ਜਜ਼ਬਿਆਂ, ਤਜਰਬਿਆਂ ਵਿਚੋਂ ਨਿਕਲੇ ਹੋਏ ਬੋਲ ਹਨ ਅਤੇ ਇਹਨਾਂ ਨੂੰ ਮੈਂ ਪਾਠਕਾਂ ਤਕ ਵੀ ਪਹੁੰਚਾਣਾ ਆਪਣਾ ਫ਼ਰਜ਼ ਸਮਝਦਾ ਹਾਂ। ਅੰਤ ਨੂੰ ਮੈਂ ਫਿਰ ਇਹੋ ਹੀ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਸਭ ਉਪਰ ਰਹਿਮਤਾਂ ਦੀ ਬਖ਼ਸ਼ਿਸ਼ ਕਰਨ ਤਾਕਿ ਸਮੂੰਹ ਪਾਠਕਾਂ ਦੇ ਹਿਰਦਿਆਂ ਅੰਦਰ ਰੱਬੀ-ਪਿਆਰ ਉਤਪੰਨ ਹੋਵੇ ਅਤੇ ਉਹ ਆਪਣੇ ਇਸ ਜੀਵਨ ਨੂੰ ਸਫਲ ਬਣਾ ਸਕਣ। ਸਭ ਦਾ ਧੰਨਵਾਦ! ਭੁੱਲਾਂ ਚੁਕਾਂ ਲਈ ਖ਼ਿਮਾ!!

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫ਼ਤਹਿ॥*

## ਰੁਬਾਈਆਂ ਬਾਰੇ ਕੁਝ ਵੀਚਾਰ

*ਘਟਾਵਾਂ ਕਾਲੀਆਂ ਦੇ ਵਿਚ ਮੈਂ ਜ਼ਾਹਰ ਹਾਂ।*
*ਤਨਜ਼, ਤਰਕ, ਫ਼ਿਕਰ-ਫ਼ਕੀਰੀ ਵਿਚ ਮਾਹਰ ਹਾਂ।*
*ਕੀ ਹੋਇਆ ਜੇ ਜ਼ਮਾਨੇ ਨੇ ਜ਼ਮੀਂ ਖਿਸਕਾਈ ਪੈਰਾਂ ਥਲਿਉਂ,*
*ਮੈਂ ਉੱਡ ਵੀ ਸਕਦਾ ਹਾਂ ਕਿਉਂਕਿ ਸ਼ਾਇਰ ਹਾਂ।*

ਜੀਵਨ ਦੇ ਉਦਾਸ ਤੇ ਨਿਰਾਸ਼ ਲੰਮ੍ਹਿਆਂ ਵਿਚ ਮਨੁੱਖੀ ਸੁਰਤ ਦਾ ਪਰਵਾਹ ਅੰਤਰਮੁਖੀ ਹੁੰਦਾ ਹੈ ਅਤੇ ਉਦਾਸੀ ਜਿੰਨੀ ਗਹਿਰੀ ਹੋਵੇ, ਬਿਰਤੀ ਦਾ ਪਰਵਾਹ ਓਨਾ ਹੀ ਗਹਿਰਾ ਹੋ ਜਾਂਦਾ ਹੈ। ਕੁਦਰਤ ਨੇ ਉਦਾਸੀ ਦੀ ਵਡਮੁੱਲੀ ਸੁਗਾਤ ਮਨੁੱਖੀ-ਝੋਲੀ ਵਿਚ ਪਾਈ ਹੈ, ਪਰੰਤੂ ਜੀਵ ਹੋਰ ਦਾਤਾਂ ਵਾਂਗ ਇਸ ਸੁਗਾਤ ਦੀ ਵੀ ਗ਼ਲਤ ਵਰਤੋਂ ਕਰਦਾ ਹੈ। ਉਦਾਸੀ ਦੇ ਸਮੇਂ ਬਿਰਤੀ ਦਾ ਪਰਵਾਹ ਬਹੁਤ ਗਹਿਰਾ ਲੱਗਦਾ ਹੈ ਅਤੇ ਸੰਸਾਰ ਅਸਹਿ ਤੇ ਤੁੱਛ ਪ੍ਰਤੀਤ ਹੁੰਦਾ ਹੈ। ਜੇਕਰ ਉਦਾਸੀ ਦੇ ਨਾਲ ਆਪਣੀ ਸੋਚ ਨੂੰ ਜੋੜੀਏ ਤਾਂ ਅੰਦਰੋਂ ਗੀਤ-ਸੰਗੀਤ ਦਾ ਜਨਮ ਹੁੰਦਾ ਹੈ। ਜੇਕਰ ਹੋਰ ਡੂੰਘਾ ਸੋਚੀਏ ਤਾਂ ਪ੍ਰਭੂ-ਚਿੰਤਨ-ਧਾਰਾ ਅੰਦਰੋਂ ਫੁੱਟ ਪੈਂਦੀ ਹੈ। ਇਹ ਇਕ ਹਕੀਕਤ ਹੈ ਕਿ ਗ਼ਮ ਦੇ ਡੂੰਘੇ ਸਾਗਰਾਂ ਵਿਚੋਂ ਗਿਆਨ ਦੇ ਸੁੱਚੇ ਮੋਤੀ ਨਿਕਲਦੇ ਹਨ। ਬੀਜ ਵਡੱਮੁਲੇ ਫਲ ਤੇ ਫੁੱਲਾਂ ਨਾਲ ਲਦ ਜਾਂਦਾ ਹੈ। ਬਿੰਦ ਮਾਤਾ ਦੇ ਗਰਭ ਵਿਚ ਨਵਾਂ ਜੀਵਨ ਅਰਜਤ ਕਰ ਇਕ ਸੁੰਦਰ ਦੇਹੀ ਧਾਰਨ ਕਰ ਲੈਂਦਾ ਹੈ।

ਸੰਸਾਰ ਵਿਚੋਂ ਜਿਨ੍ਹਾਂ ਨੇ ਅੱਖਾਂ ਮੁੰਦੀਆਂ, ਉਹਨਾਂ ਸੰਸਾਰ ਨੂੰ ਅੰਧਕਾਰ-ਮਈ ਜਾਣ ਬਿਰਤੀ ਦਾ ਪ੍ਰਵਾਹ ਆਪਣੇ ਅੰਦਰ ਕੀਤਾ। ਬਸ ਉਹੋ ਹੀ ਵਡਮੁੱਲਾ ਸਮਾਂ ਹੈ, ਜਦੋਂ ਕਾਵਿਕਲਾ, ਸੰਗੀਤ-ਕਲਾ ਜਾਂ ਧਰਮ-ਕਲਾ ਆਪਣੇ ਪੂਰੇ ਨਿਖਾਰ ਵਿਚ ਪ੍ਰਗਟ ਹੋ ਸਕਦੀ ਹੈ।

**ਹਰ ਸ਼ਾਖ਼ ਰੰਗੇ-ਆਮੇਜ਼ੀ। ਦਰ ਫ਼ਸਲੇ ਖ਼ਿਜ਼ਾਂ ਅੰਦਾਖ਼ਤਾ।**

ਰਾਤ ਦੇ ਅੰਧਕਾਰਮਈ ਗਰਭ ਵਿਚੋਂ ਇਕ ਨਵਾਂ ਸੂਰਜ ਉਭਰਦਾ ਹੈ ਅਤੇ ਖ਼ਿਜ਼ਾਂ ਦੇ ਉਜੜੇ ਮਾਹੌਲ ਵਿਚ ਨਵੇਂ ਪੱਤੇ, ਫਲ ਫੁੱਲ ਜਨਮ ਲੈਂਦੇ ਹਨ।ਬਚਪਨ ਤੋਂ ਹੀ ਮੇਰੀ ਜ਼ਿੰਦਗੀ ਉਦਾਸ, ਨਿਰਾਸ਼ ਤੇ ਔਕੜਾਂ ਵਿਚੋਂ ਲੰਘੀ ਹੈ। ਜਦ ਵੀ ਕਿਸੇ ਔਕੜ ਨੇ ਉਦਾਸ ਕੀਤਾ ਤਾਂ ਪਹਿਲਾਂ ਕਵਿਤਾ ਫੁਟੀ ਤੇ ਫਿਰ ਪ੍ਰਭੂ-ਚਿੰਤਨ ਦੀ ਧਾਰਾ ਨਿਕਲੀ। ਇਹ ਉਦਾਸੀ ਇਕ ਦਾਤ ਬਣ ਮੇਰੀ ਝੋਲੀ ਵਿਚ ਪੈਂਦੀ ਰਹੀ।

ਫ਼ਰੰਟੀਅਰ ਵਿਚ ਪਸ਼ਤੋ, ਉਰਦੂ ਤੇ ਫ਼ਾਰਸੀ ਬੋਲੀ ਹੋਣ ਕਾਰਨ ਉਰਦੂ ਦੀ ਸ਼ਾਇਰੀ ਦਾ ਮਾਹੌਲ ਸੀ, ਜਿਸ ਕਾਰਨ ਉਰਦੂ ਵਿਚ ਹੀ ਕਵਿਤਾ ਰਚਣੀ ਪਈ। ਭਾਵੇਂ ਮੈਂ ਉਸ ਕਵਿਤਾ ਨੂੰ ਪੰਜਾਬੀ ਅਤੇ ਹਿੰਦੀ ਵਿਚ ਵੀ ਬੋਲਿਆ ਹੈ, ਪਰ ਗਹਿਰੀ ਛਾਪ ਉਰਦੂ ਹੀ ਰਹੀ। ਭਾਵੇਂ ਅੱਜ ਦੇਸ਼ ਵਿਚ ਉਰਦੂ ਦਾ ਭਵਿਸ਼ ਤਾਰੀਕ ਹੈ, ਪਰੰਤੂ ਇਹ ਬਹੁਤ ਹੀ ਮਿੱਠੀ ਜ਼ਬਾਨ ਹੈ।

ਕੁਝ ਮਿੱਤਰਾਂ ਦੀ ਅਤਿਅੰਤ ਪ੍ਰੇਰਨਾ ਸਦਕਾ/ਪੰਜਾਬੀ ਤੇ ਉਰਦੂ ਰੁਬਾਈਆਂ ਨੂੰ 'ਖ਼ਿਜ਼ਾਂ-ਓ-ਬਹਾਰ' ਨਾਮ ਦੇ ਕੇ ਪੇਸ਼ ਕੀਤਾ ਹੈ। ਜੇਕਰ ਇਹ ਰੁਬਾਈਆਂ ਬਿਰਤੀ ਦੇ ਪਰਵਾਹ ਨੂੰ ਅੰਤਰਮੁਖੀ ਕਰਨ ਵਿਚ ਸਹਾਇਕ ਹੋਵਣ ਤਾਂ ਮੈਂ ਆਪਣੀ ਇਹ ਨਿਮਾਣੀ ਜਿਹੀ ਮਿਹਨਤ ਸਫਲ ਸਮਝਾਂਗਾ। ਇਸ ਭਰੀ ਹੋਈ ਝੋਲੀ ਵਿਚੋਂ ਕੁਝ ਫੁੱਲ ਡੁਲ ਕੇ ਮੇਰੇ ਹੱਥ ਆਏ ਅਤੇ ਮੈਂ ਉਹਨਾਂ ਫੁੱਲਾਂ ਨੂੰ ਪਰੋ ਕੇ ਪਾਠਕਾਂ ਨੂੰ ਪੇਸ਼ ਕਰ ਰਿਹਾ ਹਾਂ।

-ਗਿ: ਸੰਤ ਸਿੰਘ ਮਸਕੀਨ
ਸੀਸ ਗਰਾਂ ਅਲਵਰ (ਰਾਜਸਥਾਨ)

# ਖ਼ਿਜ਼ਾਂ-ਓ-ਬਹਾਰ
## (ਪੰਜਾਬੀ ਰੁਬਾਈਆਂ)

**'ਮਸਕੀਨ'**

(1) ਮੈਂ ਪ੍ਰੇਮੀ ਗੁਣਾਂ ਦਾ, ਪਰ ਗੁਨਾਹਗਾਰ ਵੀ ਹਾਂ,
ਸੱਚ ਦਾ ਮੈਂ ਪੁਜਾਰੀ ਪਰ ਮੱਕਾਰ ਵੀ ਹਾਂ,
ਉਂਝ ਤਾਂ ਦਿਸਾਂ ਦੁਨੀਆਂ ਦਾ ਚਾਨਣ,
ਪਰ ਅਦ੍ਰਿਸ਼ ਵਿਚ ਅੰਧ ਤੇ ਗ਼ੁਬਾਰ ਵੀ ਹਾਂ।

(2) ਉਡਾਰੀ ਹੋਵੇ ਚਾਹੇ ਆਸਮਾਨ 'ਤੇ,
ਰਿਜ਼ਕ ਲੱਭਦੇ ਨੇ ਸਾਰੇ ਜ਼ਮੀਨ 'ਤੇ
ਸੱਚ ਤਾਂ ਅਜ਼ਲਾਂ ਤੋਂ ਹੀ ਕੌੜਾ ਲੱਗਦਾ ਰਿਹਾ,
ਔਖੇ ਹੁੰਦੇ ਨੇ ਐਵੇਂ 'ਮਸਕੀਨ' 'ਤੇ।

(3) ਵਹਿੰਦੇ ਵਹਿਣਾਂ ਨੇ ਵੈਣ ਪਾਏ,
ਰੋਏ ਚੰਦ ਤਾਰੇ ਮੇਰੀ ਜ਼ਾਤ 'ਤੇ,
ਦਿਨ ਲੰਘਿਆ ਅੱਖਾਂ ਮੀਟਦਿਆਂ,
ਰਾਤਾਂ ਲੰਘੀਆਂ ਉਡੀਕ ਪ੍ਰਭਾਤ 'ਤੇ।
ਰਾਸ ਆਈ ਨਾ ਜਗ ਦੀ ਰਾਮ-ਲੀਲਾ,
ਉਡੀਕ ਰੱਖੀ ਅਣਡਿੱਠੀ ਸੌਗਾਤ 'ਤੇ।

(4) ਉਮਰ ਲੰਬੀ ਨਾ ਸਹੀ, ਲੰਬੀ ਪਰਵਾਜ਼ ਤਾਂ ਹੈ।
ਧਨ ਬਹੁਤਾ ਨਾ ਸਹੀ, ਉੱਚੀ ਆਵਾਜ਼ ਤਾਂ ਹੈ।
ਨਾ ਸਹੀ ਸੁਹੱਪਣ ਮਾਨ ਤੇ ਪ੍ਰਭੁੱਤਾ,
'ਮਸਕੀਨ' ਤਾਂ ਹੈ, ਇਕ ਹਮਰਾਜ਼ ਤਾਂ ਹੈ।

(5) ਫੈਲਾਈ ਚਾਦਰ ਆਸ਼ਾ ਦੀ,
ਬੰਨ੍ਹੀ ਪੋਟਲੀ ਨਿਰਾਸ਼ਾ ਦੀ।
ਮੁਖ ਮੋੜਿਆ ਹੈ ਜਿਸ ਜੀਵਨ ਤੋਂ,
ਕਿ ਜੀਵਨ ਇਕ ਤਮਾਸ਼ਾ ਹੈ।

(6) ਖ਼ਾਮੋਸ਼ ਵੀਰਾਨਿਆਂ ਵਿਚ ਇਹ ਕੌਣ ਬੋਲਿਆ ਹੈ?
ਡੁਲ੍ਹਿਆ ਖ਼ੂਨ ਜੋ ਬੇਦੋਸ਼ਾਂ ਦਾ, ਇਹ ਕਿਸ ਨੇ ਡੋਲਿਆ ਹੈ?
ਰਾਜਨੀਤੀ ਇਕ ਮਕਰ ਤੇ ਫਰੇਬ ਹੈ,
ਇਹ ਭੇਦ ਆਖ਼ਰ ਕਿਸ ਨੇ ਖੋਲ੍ਹਿਆ ਹੈ?

(7) ਜ਼ਖ਼ਮ ਤਾਂ ਮੈਂ ਵੀ ਖਾਧੇ ਹਨ।
ਰੋਇਆ ਮੈਂ ਵੀ ਬਹੁਤ ਹਾਂ, ਪਰ ਮੈਂ ਰੋਏ ਹੋਏ ਹਸਾਏ ਹਨ।
ਜਬਰ, ਜ਼ੁਲਮ, ਮਕਾਰੀ ਤੇ ਧੋਖਾ
ਮੈਂ ਇਸ ਦੇਸ਼ ਦੀ ਨੀਤੀ ਦੇ ਭੇਦ ਪਾਏ ਹਨ।

(8) ਮਨਾਇਆ ਰਾਤ ਦਿਨ ਆਖ਼ਰ ਮੈਂ ਤੈਨੂੰ ।
ਰੁਲਾਇਆ ਰਾਤ ਦਿਨ ਆਖ਼ਰ ਤੂੰ ਮੈਨੂੰ।
ਦਸਤਕ ਦੇ ਕੇ ਹੱਥ ਤੁੜਵਾਏ ਮੈਂ ਹਨ।
ਹੱਸ ਹੱਸ ਕੇ ਹੰਝੂ ਵਗਾਏ ਮੈਂ ਹਨ।

(9) ਧਰਮ ਵੀ ਧੰਧਾ ਤੇ ਧੰਧਾ ਵੀ ਧੰਧਾ।
ਕਰਮਾਂ ਦਾ ਜਾਲ, ਬਸ ਫੰਧਾ ਹੀ ਫੰਧਾ।
ਕਹਿੰਦੇ ਨੇ ਜਿਸ ਨੂੰ ਵੈਹਸ਼ੀ ਸ਼ੈਤਾਨੀ ।
ਉਹ ਹੈ ਇਹ ਬੰਦਾ, ਉਹ ਹੈ ਇਹੀ ਬੰਦਾ।

(10) ਮੈਂ ਮਜਨੂੰ ਨਹੀਂ ਜੋ ਸਹਿਰਾਅ ਵਿਚ ਭਟਕਾਂ।
ਤੇ ਮਹੀਂਵਾਲ ਦੀ ਤਰ੍ਹਾਂ, ਝਨਾਅ ਵਿਚ ਅਟਕਾਂ।
ਹੀਰ ਤੇ ਰਾਂਝੇ ਦੇ ਕਿੱਸੇ, ਬਸ ਕਿੱਸੇ ਹੀ ਨੇ।
ਮਨਸੂਰ ਦੀ ਤਰ੍ਹਾਂ ਮੈਂ ਤਾਂ ਸੂਲੀ 'ਤੇ ਲਟਕਾਂ।

(11) ਮਾਜ਼ੀ ਦੀਆਂ ਯਾਦਾਂ, ਬਸ ਸਾਗਰ ਦੀਆਂ ਛੱਲਾਂ।
ਭਵਿਸ਼ ਦੀ ਚਿੰਤਾ, ਬਸ ਗੱਲਾਂ ਹੀ ਗੱਲਾਂ।
ਜੀਵਨ ਮੈਂ ਸਿਖਿਆ, ਅੱਜ ਦੇ ਕੋਲੋਂ,
ਅੱਜ ਨੂੰ ਮਿਲਾਂ ਤੇ ਅਜੋ ਹੀ ਮਿਲਾਂ।

(12) ਜਲਾਵੇਂ ਮਸ਼ਾਲਾਂ ਤੇ ਭਟਕੇਂ ਹਨੇਰੇ।
ਹੰਸਾਂ ਨੂੰ ਪਾਲੇਂ, ਲੜਾਵੇਂ ਬਟੇਰੇ।
ਉਡਾਵੇਂ ਖ਼ਿਆਲਾਂ ਦੀ ਗੁੱਡੀ ਅਕਾਸ਼ੀਂ।
ਕਦਮ ਨਹੀਂ ਟਿਕਦੇ, ਜ਼ਿਮੀਂ 'ਤੇ ਤੇਰੇ।

(13) ਸਭ ਅਸਬਾਬ ਪੁਰਾਣੇ ਹੋ ਗਏ ਨੇ।
ਜੋ ਦੀਦ ਸਨ ਦੀਦਿਆਂ ਦੀ, ਉਹ ਖੋ ਗਏ ਨੇ।
ਨਵੀਨਤਾ ਅਜੇ ਵੀ ਕੋਸੋਂ ਦੂਰ ਹੈ,
ਅਰਮਾਂ ਦੀਵਾਨੇ ਹੋ ਗਏ ਨੇ।

ਬਹੁਤ ਪੁਰਾਣੀ ਯਾਦ ਹੈ। ਇਕ ਵਾਰ ਮੈਂ ਅਤੇ ਮਹਾਨ ਫ਼ਿਲਾਸਫ਼ਰ ਪ੍ਰਿੰਸੀਪਲ ਗੰਗਾ ਸਿੰਘ ਜੀ ਹਲਦਵਾਨੀ (ਯੂ.ਪੀ.) ਵਿਖੇ ਇਕ ਗੁਰਮਤਿ ਸਮਾਗਮ ਵਿਚ ਇਕੱਠੇ ਹੋਏ। ਕਥਾ ਤੋਂ ਬਾਅਦ ਜਦੋਂ ਇਕ ਛੋਟੇ ਜਹੇ ਦਰਿਆ ਦੇ ਕਿਨਾਰੇ ਟਹਿਲ ਰਹੇ ਸਾਂ ਤਾਂ ਮੈਂ ਸੁੱਤੇ ਸਿੱਧ ਪ੍ਰਿੰਸੀਪਲ ਸਾਹਿਬ ਤੋਂ ਉਹਨਾਂ ਦੇ ਮਨ ਦੀ ਅਵਸਥਾ ਬਾਰੇ ਪੁੱਛਿਆ ਤਾਂ ਪ੍ਰਿੰਸੀਪਲ ਜੀ ਨੇ ਇਸ ਦਾ ਉੱਤਰ ਹੇਠ ਲਿਖੀ ਰੁਬਾਈ ਰਾਹੀਂ ਦਿੱਤਾ:-

ਦਿਲ ਸਾਗਰ, ਸਾਗਰ ਦੇ ਵਾਂਗਰ,
ਸੀ ਅਤਿ ਡੂੰਘਾ ਅੜਿਆ।
ਗਿਆਨ ਵਿਚਾਰ ਸਿਦਕ ਦੇ ਮੋਤੀ,
ਪਾ ਦਾਤਾ ਨੇ ਘੜਿਆ।
ਪਰ ਇਹ ਬਾਣ ਕੁਚੱਜੀ ਮੇਰੀ,
ਬਾਹਰ ਬੋਲ ਲੁਟਾਇਆ।
ਜਪ ਤਪ ਦੀ ਖਟੀ ਨਾ ਖਟੀ,
ਖ਼ਾਲੀ ਪਿਰ ਦਰ ਖੜਿਆ।

ਇਸ ਤੋਂ ਪ੍ਰੇਰਤ ਹੋ ਕੇ ਮੈਂ ਆਪਣੀ ਹੇਠ ਲਿਖੀ ਰੁਬਾਈ ਉਹਨਾਂ ਨੂੰ ਸੁਣਾਈ। ਉਸ ਸਮੇਂ ਮੇਰੀ ਆਯੂ 12 ਵਰ੍ਹਿਆਂ ਦੀ ਸੀ ਅਤੇ ਪ੍ਰਿੰਸੀਪਲ ਸਾਹਿਬ 84 ਸਾਲਾਂ ਦੇ ਸਨ। ਰੁਬਾਈ ਸੁਣ ਕੇ ਪ੍ਰਿੰਸੀਪਲ ਸਾਹਿਬ ਨੇ ਮੈਨੂੰ ਗਲੇ ਨਾਲ ਲਗਾ ਲਿਆ ਤੇ ਕਿਹਾ ਕਿ ਜਿਹੜੀ ਗੱਲ ਮੈਨੂੰ ਬਿਰਧ ਅਵਸਥਾ ਵਿਚ ਸਮਝ ਵਿਚ ਆਈ, ਉਹ ਤੈਨੂੰ ਇਸ ਅਵਸਥਾ ਵਿਚ ਹੀ ਸਮਝ ਆ ਗਈ ਹੈ। ਇਹ ਪ੍ਰਭੂ ਦੀ ਤੇਰੇ 'ਤੇ ਬੜੀ ਕ੍ਰਿਪਾ ਹੈ। ਰੁਬਾਈ ਇਉਂ ਸੀ:-

ਦਿਲ ਸੂਰਜ ਸੂਰਜ ਦੇ ਵਾਂਗਰ,
ਸੀ ਪਿਆ ਲਿਸ਼ਕਾਂ ਮਾਰੇ।
ਗਿਆਨ ਵਿਚਾਰ ਸਿਦਕ ਦੀਆਂ ਕਿਰਨਾਂ,
ਭਰੀਆਂ ਸਿਰਜਣਹਾਰੇ।
ਪਰ ਅਫ਼ਸੋਸ 'ਮਸਕੀਨ' ਇਸ ਤਾਈਂ,
ਲਗਿਆ ਗ੍ਰਹਿਣ ਖ਼ੁਦੀ ਦਾ।
ਬੋਲ ਬੋਲ ਕੇ ਚਮਕ ਗਵਾਈ,
ਘਿਰਿਆ ਹੁਣ ਅੰਧਿਆਰੇ।

## ਉਰਦੂ ਰੁਬਾਈਆਂ

*'ਮਸਕੀਨ'*

(1) ਟੂਟੇ ਹੂਏ ਸਾਜ਼ ਮੇਂ ਆਵਾਜ਼ ਬਾਕੀ ਹੈ।
ਪਰ ਸ਼ਿਕਸਤਾ[1] ਮੇਂ ਅਭੀ ਪਰਵਾਜ਼[2] ਬਾਕੀ ਹੈ।
ਬੁੱਝ ਚੁੱਕੀ ਕਬ ਕੀ ਸ਼ਮ੍ਹਾ-ਏ-'ਮਸਕੀਨ'
ਮਗਰ ਫਿਰ ਭੀ ਜਲਨੇ ਕਾ ਅੰਦਾਜ਼ ਬਾਕੀ ਹੈ।

(2) ਬੋਲੂੰ ਤੋ ਬੋਲ ਨਹੀਂ, ਚੁਪ ਰਹੂੰ ਤੋ ਰਹੂੰ ਕੈਸੇ।
ਜ਼ਿੰਦਗੀ ਲਾਚਾਰ ਹੈ ਦੁਸ਼ਵਾਰ[3] ਹੈ ਪਰ ਮਰੂੰ ਤੋ ਮਰੂੰ ਕੈਸੇ?
ਯੇਹ ਬੇ-ਮੁਨਸਫੀ[4] ਅਦਾਲਤ, ਯੇਹ ਬੇਤਖ਼ਤ ਸ਼ਹਿਨਸ਼ਾਹ,
ਯੇਹ ਦਸਤ-ਬਸਤਾ[5] ਗੁਜ਼ਾਰਿਸ਼, ਅਬ ਕਰੂੰ ਤੋ ਕਰੂੰ ਕੈਸੇ?

(3) ਪੈਗ਼ਾਮੇ-ਨਾਨਕ ਸੁਨ ਨਾ ਸਕਾ,
ਜਾਮੇ-ਸ਼ਹਾਦਤ ਪੀ ਨਾ ਸਕਾ।
ਲਲਕਾਰ ਗੁਰੂ ਗੋਬਿੰਦ ਕੀ,
ਦਸਤੂਰ ਮਨੀ ਸਿੰਘ ਕਾ,
ਸਰੂਰ ਗੁਰੂ ਗ੍ਰੰਥ ਕਾ,
ਐਸੀ ਹਯਾਤ[6] ਜੀ ਨਾ ਸਕਾ

(4) ਮੈਂ ਖ਼ੁਸ਼ ਹੂੰ ਕਿ ਤਲਾਸ਼ਿ-ਖ਼ੁਸ਼ੀ ਛੋੜ ਦੀ।
ਹੰਸ ਰਹਾ ਹੂੰ ਬੇਬਾਕ[7] ਹੰਸੀ ਛੋੜ ਦੀ।
ਹਾਲਾਤ ਕਾ ਤਕਾਜ਼ਾ, ਮਾਹੌਲ ਕੀ ਮਜਬੂਰੀ,
ਕਿਆ ਕਰੂੰ, ਮੈਂ ਕਿਆ ਕਰੂੰ, ਹੰਸੀ ਕਹੀਂ ਛੋੜ ਦੀ।
ਕਿਆ ਕਰੂੰ, ਮੈਂ ਕਿਆ ਕਰੂੰ, ਕੰਮੀ ਕਹੀਂ ਛੋੜ ਦੀ।

(5) ਯੇਹ ਆਸਮਾਂ ਕੀ ਬੁਲੰਦੀ, ਯੇਹ ਜ਼ਮੀਂ ਕਾ ਬਾਂਝਪਨ।
ਯੇਹ ਚਮਕਤੇ ਸਿਤਾਰੇ, ਯੇਹ ਉੜਤਾ ਗ਼ੁਬਾਰਾ।
ਯੇਹ ਮੋਤੀ ਚਟਕਤੇ, ਯੇਹ ਆਂਸੂ ਬਰਸਤੇ।
ਮਿਲਾਊਂ ਇਨ ਦੋਨੋਂ ਕੋ ਕੈਸੇ ਓ ਯਾਰ।

---

1.ਬਿਖਰਿਆ ਹੋਇਆ। 2.ਉੜਾਨ। 3.ਮੁਸ਼ਕਿਲ। 4.ਬੇਇਨਸਾਫ਼ੀ। 5. ਹੱਥ ਜੋੜ ਕੇ। 6. ਜ਼ਿੰਦਗੀ 7. ਨਿਡਰ, ਮੂੰਹ-ਫਟ।

(6) ਜਬ ਜਬ ਖ਼ੂਨ ਸੇ ਨਹਾਈ ਹੈ ਉੱਮਤ[1] ,
ਨਿਖਰ ਕਰ ਔਰ ਬਾਹਰ ਆਈ ਹੈ ਉੱਮਤ।
ਮਤ ਬਹਾ ਖ਼ੂਨ ਪੇ ਖ਼ੂਨ ਕੇ ਆਂਸੂ,
ਤੇਰੇ ਇਸ ਫ਼ੇਅਲ[2] ਪੇ ਸ਼ਰਮਾਈ ਹੈ ਉੱਮਤ।

(7) ਮੁਝ ਕੋ ਔਰ ਨਾ ਗ਼ਮਗ਼ੀਨ ਹੋਨੇ ਦੇ।
ਦਿਲ ਕੋ ਕੁਛ ਤੋ ਤਸਕੀਨ[3] ਹੋਨੇ ਦੇ।
ਲਾਖ ਬੇਗਾਨਾ ਸਹੀ ਤੇਰੀ ਮਹਿਫ਼ਲ ਮੇਂ,
ਇਕ ਪਲ ਕੋ ਤੋ ਅਪਨਾ 'ਮਸਕੀਨ' ਹੋਨੇ ਦੇ।

(8) ਕੌਨ ਪੜ੍ਹੇਗਾ ਯੇਹ ਮੇਰੇ ਅਦਬੋ-ਫ਼ਨ ਕੀ ਨਜ਼ਮੇਂ।
ਔਰ ਯੇਹ ਫ਼ਲਸਫ਼ਾ ਤਨਜ਼ ਹੱਕ ਕੀ ਗ਼ਜ਼ਲੇਂ।
ਹੋਸ਼ ਕਿਸੇ ਹੈ ਜੋ ਦੇਖੇ ਮੇਰੀ ਪਰਵਾਜ਼ੇ-'ਮਸਕੀਨ',
ਔਰ ਕਾਟੇ ਯੇਹ ਦੌਲਤ-ਏ-ਜਾਵੇਦ[4] ਕੀ ਫ਼ਸਲੇਂ।

(9) ਕਿਉਂ ਮੁਝ ਸੇ ਨਾਲਾਂ[5] ਹੈ ਦੋਸਤ,
ਮੈਨੇ ਤੋ ਹਰ ਖ਼ੁਸ਼ੀ ਤੁਝ ਪੇ ਲੁਟਾਈ ਹੈ।
ਮੇਰੇ ਪਾਸ ਆ ਮੇਰੀ ਗ਼ਮੀ ਦੇਖ,
ਕਿਉਂ ਛਲਕ ਕੇ ਤੇਰੀ ਆਂਖ ਭਰ ਆਈ ਹੈ।

(10) ਮੈਂ ਤੋ ਮਸਰੂਫ਼ ਰਹਾ, ਸ਼ਬੋ-ਰੋਜ਼ ਬੇਨਾਗ਼ਾ,
ਪ੍ਰਸਤਿਸ਼[6] ਮੇਂ ਤੇਰੀ, ਇਬਾਦਤ ਮੇਂ ਤੇਰੀ।
ਆ ਦੇਖ ਮੁਝੇ, ਮੈਂ ਦੇਖੂੰ ਤੁਝੇ,
ਤੇਰੀ ਆਵਾਜ਼ ਭਰ ਆਈ ਹੈ,
ਮੇਰੀ ਆਵਾਜ਼ ਥੱਰਰਾਈ ਹੈ।

(11) ਜ਼ਿੰਦਗੀ ਕੀ ਉਦਾਸ ਰਾਹੋਂ ਮੇਂ,
ਤੁਮਹੇ ਭੀ ਉਦਾਸ ਪਾਇਆ ਹੈ।
ਨਾ ਹਾਲੇ-ਦਿਲ ਤੁਮ ਕਹਿ ਸਕੇ,
ਨਾ ਹਾਲੇ-ਦਿਲ ਹਮ ਕਹਿ ਸਕੇ।
ਤੁਮ ਛੁਪੇ ਛੁਪੇ ਸੇ ਰਹੇ,
ਹਮ ਨੇ ਭੀ ਕੁਛ ਛੁਪਾਇਆ ਹੈ।

---

1. ਕੌਮ। 2. ਅਮਲ। 3. ਤੱਸਲੀ। 4. ਅਬਿਨਾਸ਼ੀ। 5. ਨਾਰਾਜ਼ 6. ਪੂਜਾ।

(12) ਸਾਂਸ ਲੇਨੇ ਕੋ ਯਹਾਂ ਜ਼ਿੰਦਗੀ ਕਹਿਤੇ ਹੈਂ।
ਨੁਮਾਇਸ਼ੇ-ਜ਼ਰ ਕੋ ਯਹਾਂ ਬੰਦਗੀ ਕਹਿਤੇ ਹੈਂ।
ਅਹਿਸਾਸੇ-ਖ਼ੁਦੀ ਮੇਂ ਕਭੀ ਡੂਬੇ ਹਮ,
ਤੋ ਸ਼ਰਮਸਾਰ ਹੀ ਸ਼ਰਮਿੰਦਗੀ ਕਹਿਤੇ ਹੈਂ।

(13) ਕੁਛ ਮਾਜ਼ੀ ਕੀ ਖ਼ਾਕ ਹੂੰ।
ਕੁਛ ਮੁਸਤਕਬਿਲ ਕਾ ਨੂਰ ਹੂੰ।
ਜੀਨਾ ਅਭੀ ਆਇਆ ਨਹੀਂ,
ਕਿਉਂਕਿ ਹਾਲ ਸੇ ਅਭੀ ਦੂਰ ਹੂੰ।

(14) ਮਾਂਗੀ ਥੀ ਇਕ ਕਲੀ, ਉਤਾਰ ਕੇ ਹਾਰ ਦੇ ਦੀਆ।
ਚਾਹੀ ਥੀ ਸਿਰਫ਼ ਇਕ ਧੁਨ, ਅਪਨਾ ਸਿਤਾਰ ਦੇ ਦੀਆ।
ਝੋਲੀ ਬਹੁਤ ਹੀ ਛੋਟੀ ਥੀ 'ਮਸਕੀਨ',
ਤੂਨੇ ਤੋ ਹੱਸ ਕੇ ਸਭ ਸੰਸਾਰ ਦੇ ਦੀਆ।

(15) ਦਮ ਦਮ ਕਰ ਯੂੰ ਹੀ ਦਮ ਨਿਕਲਤਾ ਜਾਏ।
ਸਫਲ ਹੈ ਵਹੀ ਦਮ, ਜਿਸ ਦਮ ਯਾਦ ਤੂ ਆਏ।
ਢੂੰਡੇਂ ਹਰ ਤਰਫ਼ ਯਿਹ ਮਨਜ਼ਰ ਨਿਗਾਹੇਂ 'ਮਸਕੀਨ',
ਕਭੀ ਆ ਮਿਲ ਤੂ ਮਾਲਿਕ ਦਾਮਨ ਰਹਿਮਤ ਕਾ ਫੈਲਾਏ।

(16) ਕੌਨ ਕਹਿਤਾ ਹੈ ਕਿ ਤੁਮ ਅਪਨੀ ਤਿਜੋਰੀ ਦਾਨ ਦੋ।
ਜੋ ਮਿਲਾ ਤੁਮ ਕੋ ਕਿਸੀ ਸੇ, ਹਮੇਂ ਵਰਦਾਨ ਦੋ।
ਚਾਹਤਾ ਹੂੰ ਮੈਂ ਅਭੀ ਸਿਰਫ਼ ਅਰੇ ਇਤਨਾ ਹੀ ਬਸ,
ਪਿਆਰ ਕੇ ਭਗਵਾਨ ਕਾ ਖੋਇਆ ਹੂਆ ਅਸਥਾਨ ਦੋ।

(17) ਜਬ ਜਬ ਹਮ ਅਪਨੀ ਫ਼ਿਤਰਤ ਸੇ ਉਦਾਸ ਹੂਏ,
ਤਬ ਤਬ ਹਮ ਤੁਮਾਰੇ ਪਾਸ ਹੂਏ।
ਮੇਰਾ ਯਿਹ ਤਸੱਵਰ, ਅਬਾਦਤ ਯਿਹ ਮੇਰੀ,
ਤੁਮ੍ਹੇਂ ਰਾਸ ਨਾ ਆਈ, ਹਮ ਨਾਕਾਬਲੇ-ਸ਼ਨਾਸ ਹੂਏ।

(18) ਕੁਛ ਐਸੀ ਭੀ ਹੰਸੀ ਹੈ, ਜਿਸ ਨੇ ਰੁਲਾਇਆ ਹੈ।
ਕੁਛ ਐਸਾ ਭੀ ਰੋਨਾ ਹੈ, ਜਿਸ ਨੇ ਹੰਸਾਇਆ ਹੈ।
ਐਸਾ ਭੀ ਜਨੂਨ[1] ਹੈ, ਜਿਸ ਮੇਂ ਮੁਰਦਮੀ[2] ਹੈ।
ਐਸੀ ਭੀ ਮੌਤ ਹੈ, ਜਿਸ ਨੇ ਜਗਾਇਆ ਹੈ।

---

1. ਦੀਵਾਨਗੀ। 2. ਦਲੇਰੀ।

(19) ਖਿਲਤੇ ਹੋਂਗੇ ਫੂਲ, ਹਮ ਨੇ ਨਹੀਂ ਦੇਖੇ।
ਝਰਤੇ ਹੋਂਗੇ ਝਰਨੇ, ਹਮ ਤੋ ਪਿਆਸੇ ਹੈਂ।
ਉਗਤੇ ਹੋਂਗੇ ਸੂਰਜ, ਘਰ ਮੇਂ ਅੰਧੇਰਾ ਹੈ।
ਵਤਨ ਹੈ ਮੁਸਤਕਬਿਲ ਕਾ, ਰੈਨ ਬਸੇਰਾ ਹੈ।

(20) ਮੈਂ ਨੇ ਗੀਤ ਗਾਏ ਮਗਰ ਸੁਨ ਨਾ ਸਕਾ।
ਅਸ਼ਕ ਬਹੁਤ ਬਹਾਏ, ਮਗਰ ਪੀ ਨਾ ਸਕਾ।
ਹੰਸਾ ਤੋ ਰੁਲਾ ਕੇ ਹੀ ਹੰਸਾ।
ਸਾਂਸ ਲੀਏ ਮਗਰ ਜੀ ਨਾ ਸਕਾ।

(21) ਬਨਾਊਂ ਜਿਸੇ ਬਨਤਾ ਨਹੀਂ, ਮਿਟਾਊਂ ਜਿਸੇ ਮਿਟਤਾ ਨਹੀਂ।
ਸਰਫ਼ ਹੂਈ ਜ਼ਿੰਦਗੀ ਬਨਾਨੇ ਮੇਂ, ਮਿਟਾਨੇ ਮੇਂ।
ਸ਼ਮ੍ਹਾ-ਹਯਾਤ ਜਲਾਤੇ ਰਹੇ, ਬੁਝਾਤੇ ਰਹੇ,
ਵਕਤ ਯੂੰ ਹੀ ਗੁਜ਼ਰਾ, ਹੰਸਾਨੇ ਮੇਂ ਰੁਲਾਨੇ ਮੇਂ।
ਗੁਜ਼ਰ ਗੁਜ਼ਰ ਕੇ ਯੂੰ ਗੁਜ਼ਰੇ ਰਾਹੋਂ ਮੇਂ,
ਲੌਟ ਸਕੇ ਨਾ ਕਭੀ 'ਮਸਕੀਨ' ਆਸ਼ੀਆਨੇ ਮੇਂ।

# ਪੰਜਾਬੀ ਸ਼ੇਅਰ

*'ਮਸਕੀਨ'*

(1) ਤੂੰ ਵਿੱਥ ਪਾਈ, ਮੈਂ ਵਿੱਥ ਵਧਾਈ।
ਤੂੰ ਨੇੜੇ ਆਇਆ, ਮੈਂ ਸਭ ਨੂੰ ਗਲ ਲਾਇਆ।

(2) ਮੈਂ ਹਾਂ ਵੀ ਕਿ ਸ਼ਾਲਾ ਐਵੇਂ ਭਰਮ ਪਿਆ ਹੈ,
ਹੰਸੀ ਆਂਵਦੀ ਹੈ ਆਪਣੀ ਜ਼ਾਤ 'ਤੇ।

(3) ਅਬਦੀ[1] ਨੀਂਦ ਹੀ ਮੇਰੀ ਜ਼ਿੰਦਗੀ ਹੈ।
ਹਰ ਇਕ ਆਹ ਮੇਰੀ ਬੰਦਗੀ ਹੈ।



1. ਨਾ ਖ਼ਤਮ ਹੋਣ ਵਾਲਾ।

## <u>ਉਰਦੂ ਸ਼ੇਅਰ</u>

*'ਮਸਕੀਨ'*

(1) ਰੋ ਲੇਤਾ ਹੂੰ ਮੈਂ ਸੋ ਲੇਤਾ ਹੂੰ
ਹੋ ਨਾ ਸਕਾ ਹਕੀਕਤ[1] ਮੇਂ ਤੁਮ੍ਹਾਰਾ,
ਤਸ਼ੱਈਅਲ[2] ਮੇ ਯੂੰ ਹੋ ਲੇਤਾ ਹੂੰ।

(2) ਮਾਤਮ-ਪੁਰਸੀ ਛੋੜ ਦੀ, ਆਂਸੂ ਬਹਾਨਾ ਰੁਕ ਗਿਆ।
ਜਬ ਸੇ ਹਮ ਨੇ ਆਸ਼ੀਆਂ, ਅਪਨਾ ਬਨਾਇਆ ਕਬਰਿਸਤਾਂ।

(3) ਜੀਨਾ ਹੈ ਨਾਸੂਰ ਫਿਰ ਭੀ ਜੀਏ ਜਾਤਾ ਹੂੰ।
ਗ਼ਮ ਕੋ ਖ਼ੁਸ਼ੀ ਕੇ ਜਾਮ ਮੇਂ, ਭਰ ਕਰ ਪੀਏ ਜਾਤਾ ਹੂੰ।

(4) ਦੇਖ 'ਮਸਕੀਨ' ਯੇਹ ਤੇਰੀ ਤਕਬੀਰ ਕੀ ਮਈਅਤ ਨਾ ਹੋ,
ਏਕ ਜਨਾਜ਼ਾ ਜਾ ਰਹਾ ਥਾ ਦੋਸ਼[3] ਪਰ ਤਕਦੀਰ ਕੇ।

(5) ਤੂ ਅਗਰ ਗੁਲਸ਼ਨ ਮੇਂ ਹੈ, ਤੋ ਵੀਰਾਨੇ ਮੇਂ ਕੌਨ ਹੈ?
ਤੂ ਅਗਰ ਸ਼ਮ੍ਹਾ ਮੇਂ ਜਲਤਾ ਹੈ, ਤੋ ਪਰਵਾਨੇ ਮੇਂ ਕੌਨ ਹੈ?

(6) ਚਿਰਾਗ਼ੇ-ਰਾਹ ਬਨੇਂਗੇ ਏਕ ਦਿਨ ਨਕਸ਼ੇ-ਕਦਮ ਮੇਰੇ,
ਅਭੀ ਤੋ ਮੈਂ ਗੁਮਰਾਹ ਮਾਲੂਮ ਹੋਤਾ ਹੂੰ।

---

1. ਸਚਾਈ। 2. ਖ਼ਿਆਲਾਂ ਵਿਚ। 3. ਮੋਢਾ।

## ਮਸਕੀਨ ਜੀ ਨੂੰ ਸੰਗਤਾਂ ਵਲੋਂ 'ਪੰਥ ਰਤਨ' ਦਾ ਖ਼ਿਤਾਬ

ਪਾਠਕ ਹੈਰਾਨ ਹੋਣਗੇ ਕਿ ਮਸਕੀਨ ਜੀ ਨੂੰ ਕਿਸੇ ਵੀ ਕਮੇਟੀ ਵਲੋਂ 'ਪੰਥ ਰਤਨ' ਦਾ ਖ਼ਿਤਾਬ ਨਹੀਂ ਸੀ ਦਿੱਤਾ ਗਿਆ, ਪਰੰਤੂ ਸੰਗਤਾਂ ਨੂੰ ਜਿਹੜਾ ਰਸ ਅਤੇ ਸ਼ਾਂਤੀ ਮਸਕੀਨ ਜੀ ਦੀ ਕਥਾ ਰਾਹੀਂ ਮਿਲਦੀ ਸੀ, ਉਸ ਨੇ ਸੰਗਤ ਨੂੰ ਮਜਬੂਰ ਕਰ ਦਿੱਤਾ ਕਿ ਉਹ ਮਸਕੀਨ ਜੀ ਨੂੰ ਪੰਥ ਦਾ ਇਕ ਹੀਰਾ ਸਮਝਦੇ ਹੋਏ ਉਹਨਾਂ ਨੂੰ 'ਪੰਥ-ਰਤਨ' ਦਾ ਖ਼ਿਤਾਬ ਬਖ਼ਸ਼ਣ। ਸੰਗਤ ਮਹਾਨ ਦੀ ਹੈ ਅਤੇ ਉਸ ਨੂੰ ਕਿਸੇ 'ਤੇ ਵੀ ਗੁਰੂ ਵਾਂਗ ਬਖ਼ਸ਼ਿਸ਼ ਕਰਨ ਦਾ ਪੂਰਾ ਹੱਕ ਹੁੰਦਾ ਹੈ।

ਮਸਕੀਨ ਜੀ ਦੀ ਟੀ.ਵੀ. ਉੱਤੇ ਰੋਜ਼ਾਨਾ ਆਉਣ ਵਾਲੀ ਕਥਾ ਅੱਜ ਸਿੱਖ ਸੰਗਤਾਂ ਦੇ ਨਿਤਨੇਮ ਦਾ ਇਕ ਅਹਿਮ ਹਿੱਸਾ ਬਣ ਚੁੱਕੀ ਹੈ। ਉਹਨਾਂ ਦੇ ਕੀਮਤੀ ਬਚਨਾਂ ਤੋਂ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਲਾਭ ਉਠਾ ਰਹੀਆਂ ਹਨ। ਸੰਗਤਾਂ ਦਾ ਦਿਨੋ ਦਿਨ ਉਹਨਾਂ ਨਾਲ ਪਿਆਰ ਵੱਧਦਾ ਹੀ ਗਿਆ। ਕਿਸੇ ਕਮੇਟੀ ਨੇ ਨਹੀਂ; ਸਗੋਂ ਸੰਗਤ ਵਲੋਂ ਹੀ ਉਹਨਾਂ ਨੂੰ 'ਪੰਥ-ਰਤਨ' ਦਾ ਖ਼ਿਤਾਬ ਦਿੱਤਾ ਗਿਆ।



ਮਸਕੀਨ ਜੀ ਦੇ ਬਚਨਾਂ ਨੂੰ ਸੁਣ ਕੇ ਇਸ ਤਰ੍ਹਾਂ ਲੱਗਣ ਲੱਗ ਪਿਆ ਸੀ ਕਿ ਜਿਵੇਂ ਭਟਕਦੀ ਹੋਈ ਸਿੱਖ ਕੌਮ ਨੂੰ ਸੰਭਾਲਣ ਲਈ ਅਤੇ ਸਹੀ ਰਾਹ ਦੱਸਣ ਲਈ ਅਕਾਲ ਪੁਰਖ ਨੇ ਉਹਨਾਂ ਨੂੰ ਆਪ ਹੀ ਇਸ ਧਰਤੀ 'ਤੇ ਭੇਜਿਆ ਹੈ। ਨਿਸਚੇ ਹੀ ਸਿੱਖ ਧਰਮ ਅਤੇ ਬਾਕੀ ਧਰਮਾਂ ਦੇ ਲੋਕ ਵੀ ਇਹੀ ਸਮਝਦੇ ਸਨ ਕਿ ਉਹਨਾਂ ਕੋਲ ਇਸ ਘੋਰ ਕਲਜੁਗ ਦੇ ਸਮੇਂ, ਉਹਨਾਂ ਦੇ ਹਰ ਸਵਾਲ ਦਾ ਜਵਾਬ ਦੇਣ ਲਈ ਇਕ ਮਹਾਨ ਗਿਆਨੀ ਮੌਜੂਦ ਹੈ, ਪਰੰਤੂ ਉਹਨਾਂ ਦੀ ਇਸ ਤਰ੍ਹਾਂ ਦੀ ਗੁਰਮਤਿ-ਵਿਚਾਰ ਬਾਰੇ ਕਥਾ ਦੀ ਲੜੀ ਚਲਦਿਆਂ-ਚਲਦਿਆਂ ਅਚਾਨਕ ਉਹਨਾਂ ਦੇ ਇਸ ਤਰ੍ਹਾਂ ਸੰਸਾਰ ਤੋਂ ਚਲੇ ਜਾਣ ਨਾਲ ਸਮੂਹ ਸੰਗਤਾਂ ਹੱਕੀਆਂ-ਬੱਕੀਆਂ ਰਹਿ ਗਈਆਂ। ਇਕ ਬਹੁਤ ਵੱਡਾ ਧੱਕਾ ਜੋ ਬਰਦਾਸ਼ਤ ਤੋਂ ਬਾਹਰ ਸੀ, ਉਹਨਾਂ ਦੇ ਪਰਿਵਾਰ ਸਮੇਤ ਸਾਰੇ ਸੰਸਾਰ ਵਿਚ ਮਹਿਸੂਸ ਕੀਤਾ ਗਿਆ।

ਮਸਕੀਨ ਜੀ ਦਾ ਪਰਿਵਾਰ ਜੋ ਉਹਨਾਂ ਦੇ ਘਰ ਆਉਣ ਦੇ ਇੰਤਜ਼ਾਰ ਵਿਚ ਹੀ ਜੀਊਂਦਾ ਸੀ, ਇਹ ਖ਼ਬਰ ਸੁਣ ਕੇ ਹੈਰਾਨ ਰਹਿ ਗਿਆ। ਉਹਨਾਂ ਦਾ ਮਨ ਇਹ ਮੰਨਣ ਨੂੰ ਰਾਜ਼ੀ ਹੀ ਨਹੀਂ ਸੀ ਕਿ

ਮਸਕੀਨ ਜੀ ਨਹੀਂ ਰਹੇ।

ਮਸਕੀਨ ਜੀ ਆਪਣੇ ਪਰਿਵਾਰ ਨੂੰ ਬੜਾ ਥੋੜ੍ਹਾ ਸਮਾਂ ਦੇ ਪਾਂਦੇ ਸਨ, ਪਰੰਤੂ ਉਹਨਾਂ ਦਾ ਪਰਿਵਾਰ ਇਹ ਸੋਚ ਕੇ ਸਬਰ ਕਰ ਲੈਂਦਾ ਸੀ ਕਿ ਜਦੋਂ ਮਸਕੀਨ ਜੀ ਥੋੜ੍ਹੀ ਵਡੇਰੀ ਉਮਰ ਦੇ ਹੋ ਜਾਣਗੇ ਤਾਂ ਉਹ ਆਪਣੇ ਪਰਿਵਾਰ ਵਿਚ, ਬੱਚਿਆਂ ਵਿਚ ਬੈਠ ਕੇ ਆਰਾਮ ਕਰਨਗੇ ਅਤੇ ਸਾਰੇ ਪਰਿਵਾਰ ਦੇ ਜੀਅ ਉਹਨਾਂ ਨਾਲ ਬੈਠ ਕੇ ਬਚਨ ਬਿਲਾਸ ਕਰਨਗੇ, ਪਿਆਰ ਕਰਨਗੇ, ਸੇਵਾ ਕਰਨਗੇ, ਪਰੰਤੂ ਉਹ ਸਮਾਂ ਉਹਨਾਂ ਦੀ ਝੋਲੀ ਵਿਚ ਆ ਹੀ ਨਹੀਂ ਸਕਿਆ।

ਅੱਜ ਮਸਕੀਨ ਜੀ ਦਾ ਪਰਿਵਾਰ ਉਹਨਾਂ ਦੀ ਹਰ ਚੀਜ਼ ਨੂੰ ਡਬਡਬਾਈ ਅੱਖਾਂ ਨਾਲ ਨਿਹਾਰਦਾ ਰਹਿੰਦਾ ਹੈ ਅਤੇ ਆਪ ਜੀ ਦਾ ਪ੍ਰਭਾਵਸ਼ਾਲੀ ਵਿਅਕਤਿਤਵ ਆਸ ਪਾਸ ਹੀ ਮਹਿਸੂਸ ਕਰਦਾ ਹੈ। ਮਸਕੀਨ ਜੀ ਵਲੋਂ ਚਲਾਏ ਗਏ, ਮਹਾਨ ਗੁਰਮਤਿ ਸਮਾਗਮ ਨੂੰ ਇਸੇ ਤਰ੍ਹਾਂ ਚਲਦੇ ਰਹਿਣ ਲਈ ਅਰਦਾਸ ਕਰਦੇ ਹਨ, ਜਿਸ ਨੂੰ ਆਪ ਜੀ ਬੜੇ ਸ਼ੌਕ ਅਤੇ ਪਿਆਰ ਨਾਲ ਚਲਾਇਆ ਕਰਦੇ ਸਨ।

ਮਸਕੀਨ ਜੀ ਦੀ ਸ਼ਾਦੀ ਸੰਨ 1953 ਵਿਚ ਸ: ਹਰਨਾਮ ਸਿੰਘ ਜੀ ਦਿੱਲੀ ਨਿਵਾਸੀ ਦੀ ਸਪੁੱਤਰੀ ਬੀਬੀ ਸੁੰਦਰ ਕੌਰ ਜੀ ਨਾਲ ਹੋਈ। ਬੀਬੀ ਸੁੰਦਰ ਕੌਰ ਜੀ ਸੇਵਾ ਦੀ ਅਥੱਕ ਮੂਰਤੀ ਸਨ। ਆਪ ਜੀ ਦੇ ਪੰਜ ਬੱਚੇ ਹਨ। ਤਿੰਨ ਬੇਟੇ—ਸ: ਅਮਰਜੀਤ ਸਿੰਘ, ਸ: ਅਮੋਲਕ ਸਿੰਘ, ਸ: ਭੂਪਿੰਦਰ ਸਿੰਘ-ਹਨ ਅਤੇ ਦੋ ਬੇਟੀਆਂ—ਗੁਰਬਚਨ ਕੌਰ ਅਤੇ ਮਨਜੀਤ ਕੌਰ—ਹਨ। ਬੀਬੀ ਸੁੰਦਰ ਕੌਰ ਜੀ ਕਈ ਵਾਰ ਬੱਚਿਆਂ ਸਮੇਤ ਆਪ ਜੀ ਨਾਲ ਵਿਚਰਦੇ ਸਨ। ਆਪ ਜੀ ਨਾਲ ਉਹਨਾਂ ਦੇ ਸਾਥੀ ਅਤੇ ਵਿਦਿਆਰਥੀਆਂ ਦਾ ਕਾਫ਼ਿਲਾ ਵੀ ਰਹਿੰਦਾ ਸੀ, ਜਿਨ੍ਹਾਂ ਦੇ ਲੰਗਰ ਪਾਣੀ ਦਾ ਪ੍ਰਬੰਧ ਬੀਬੀ ਜੀ ਹੀ ਕਰਦੇ ਸਨ।

ਇਕ ਵਾਰ ਬੀਬੀ ਜੀ ਦੀ ਅਥੱਕ ਲਗਨ ਤੇ ਸੇਵਾ ਵੇਖ ਕੇ ਨੈਨੀਤਾਲ ਵਿਚ ਬਾਬਾ ਬਲਵੰਤ ਸਿੰਘ ਜੀ ਨੇ, ਜਿਨ੍ਹਾਂ ਤੋਂ ਮਸਕੀਨ ਜੀ ਨੇ ਕਾਫ਼ੀ ਸਮਾਂ ਗੁਰਮਤਿ ਵਿਦਿਆ ਸਿਖੀ ਸੀ, ਬੀਬੀ ਸੁੰਦਰ ਕੌਰ ਜੀ ਨੂੰ ਮਾਤਾ ਲੋਈ ਜੀ ਦਾ ਅਸ਼ੀਰਵਾਦ ਦਿੱਤਾ ਸੀ। ਅੱਜ ਵੀ ਮਸਕੀਨ ਜੀ ਦੁਆਰਾ ਚਲਾਏ ਗਏ ਸਾਲਾਨਾ ਮਹਾਨ ਗੁਰਮਤਿ ਸਮਾਗਮ ਦੇ ਲੰਗਰ ਦੀ ਸੇਵਾ ਵੀ ਮਾਤਾ ਜੀ ਆਪ ਹੀ ਸੰਭਾਲਦੇ ਹਨ।

ਜਦੋਂ ਜੰਮੂ-ਕਸ਼ਮੀਰ ਦੇ ਹਾਲਾਤ ਠੀਕ ਹੁੰਦੇ ਸਨ ਤਾਂ ਡੇਢ-ਦੋ ਮਹੀਨੇ ਦੀਆਂ ਛੁੱਟੀਆਂ ਵਿਚ ਮਸਕੀਨ ਜੀ ਆਪਣੇ ਪਰਿਵਾਰ ਸਮੇਤ ਉਥੇ ਚਲੇ ਜਾਂਦੇ ਸਨ ਤਾਂ ਪਰਿਵਾਰ ਤੋਂ ਛੁੱਟ ਉਹਨਾਂ ਦੇ ਸਾਥੀ ਤੇ ਵਿਦਿਆਰਥੀ ਵੀ ਨਾਲ ਹੀ ਜਾਂਦੇ ਸਨ। ਇਹੀ ਡੇਢ-ਦੋ ਮਹੀਨੇ ਦਾ ਖੁੱਲ੍ਹਾ ਸਮਾਂ ਉਹਨਾਂ ਦੇ ਪਰਿਵਾਰ ਲਈ ਪੂਰੇ ਸਾਲ ਦੀ ਪੂੰਜੀ ਹੁੰਦੀ ਸੀ। ਮਸਕੀਨ ਜੀ ਦੀ ਸਪੁੱਤਰੀ ਤੇ ਬੱਚਿਆਂ ਨੂੰ ਇਹੀ ਖੁਲ੍ਹਾ ਸਮਾਂ ਉਹਨਾਂ ਨਾਲ ਰਹਿਣ ਲਈ ਮਿਲਦਾ ਸੀ। ਜੰਮੂ-ਕਸ਼ਮੀਰ ਵਿਚ ਕਥਾ ਦੀ ਹਾਜ਼ਰੀ ਭਰਦਿਆਂ ਆਪ ਪਰਿਵਾਰ ਸਮੇਤ ਪਹਿਲਗਾਮ ਚਲੇ ਜਾਂਦੇ ਸਨ। ਉਥੇ ਆਪ ਕੇਵਲ ਸਵੇਰ ਦੀ ਹੀ ਕਥਾ ਕਰਦੇ ਸਨ, ਕਿਉਂਕਿ ਉਥੇ ਸਿੱਖਾਂ ਦੇ ਥੋੜ੍ਹੇ ਜਿਹੇ ਘਰ ਸਨ।

ਕੁਦਰਤ ਦੇ ਸੁੰਦਰ ਨਜ਼ਾਰਿਆਂ ਵਿਚ ਆਪ ਜੀ ਨੂੰ ਖੁਲ੍ਹਾ ਸਮਾਂ ਮਿਲ ਜਾਣ ਕਰਕੇ ਅਤੇ ਸੰਗਤਾਂ ਦੀ ਅਥਾਹ ਬੇਨਤੀ ਕਰਨ 'ਤੇ ਆਪ ਜੀ ਨੇ ਆਪਣੀਆਂ ਰਚਨਾਵਾਂ ਲਿਖਣੀਆਂ ਸ਼ੁਰੂ ਕੀਤੀਆਂ। 'ਗੁਰੂ-ਚਿੰਤਨ', ਗੁਰੂ-ਜੋਤੀ' ਆਦਿ ਉਹਨਾਂ ਨੇ ਉਥੇ ਹੀ ਲਿਖੀਆਂ। ਮਸਕੀਨ ਜੀ ਦਾ ਪਰਿਵਾਰ ਇਹਨਾਂ ਛੁੱਟੀਆਂ ਦੀ ਬੜੀ ਬੇਸਬਰੀ ਨਾਲ ਉਡੀਕ ਕਰਦਾ ਸੀ। ਇਸ ਤੋਂ ਛੁੱਟ ਆਪ ਜੀ ਦੇ ਘਰ (ਅਲਵਰ) ਵਿਚ ਵੀ ਚੱਕਰ ਲੱਗਦੇ ਰਹਿੰਦੇ ਸਨ, ਪਰੰਤੂ ਦੋ-ਤਿੰਨ ਦਿਨਾਂ ਤੋਂ ਵੱਧ ਨਹੀਂ ਠਹਿਰਦੇ ਸਨ। ਕਈ ਵਾਰ ਤਾਂ ਸਵੇਰੇ ਹੀ ਅਲਵਰ ਪਹੁੰਚ ਕੇ ਸ਼ਾਮ ਨੂੰ ਵਾਪਸ ਮੁੜ ਜਾਂਦੇ ਸਨ।

ਮਸਕੀਨ ਜੀ ਦੇ ਘਰ ਆਉਣ 'ਤੇ ਪਰਿਵਾਰ ਨੂੰ ਚਾਅ ਚੜ੍ਹ ਜਾਂਦਾ ਸੀ। ਜਿਵੇਂ ਕੋਈ ਵਿਆਹ ਦਾ ਘਰ ਹੋਵੇ, ਉਸੇ ਤਰ੍ਹਾਂ ਦੀ ਰੌਣਕ ਤੇ ਖ਼ੁਸ਼ੀ ਪਰਿਵਾਰ ਨੂੰ ਮਿਲ ਜਾਂਦੀ ਸੀ ਪਰੰਤੂ ਜਦੋਂ ਉਹਨਾਂ ਨੇ ਵਾਪਸ ਜਾਣਾ ਹੁੰਦਾ ਸੀ ਤਾਂ ਛੋਟੇ ਬੱਚਿਆਂ ਨੂੰ ਮਾਤਾ ਜੀ ਕਿਸੇ ਬਹਾਨੇ ਬਾਹਰ ਭੇਜ ਦੇਂਦੇ ਸਨ। ਜਦੋਂ ਬੱਚੇ ਵਾਪਸ ਘਰ ਆਉਂਦੇ ਸਨ ਤਾਂ ਆਪਣੇ ਪਿਤਾ ਨੂੰ ਨਾ ਵੇਖ ਕੇ ਆਪਣੀ ਮਾਂ ਅਤੇ ਦਾਦੀ ਦੇ ਆਂਚਲ ਵਿਚ ਜਾ ਵੜਦੇ ਸਨ। ਦਾਦੀ ਜੀ ਆਪਣੇ ਪੋਤੇ ਪੋਤੀਆਂ ਨਾਲ ਬੜਾ ਹੀ ਪਿਆਰ ਕਰਦੇ ਸਨ। ਖ਼ਾਲੀ ਸਮੇਂ ਵਿਚ ਕਹਾਣੀਆਂ ਰਾਹੀਂ ਬੱਚਿਆਂ ਨੂੰ ਵਰਚਾਂਦੇ ਰਹਿੰਦੇ ਸਨ। ਸਾਰਾ ਹੀ ਪਰਿਵਾਰ ਮਸਕੀਨ ਜੀ ਦੇ ਘਰ ਆਉਣ ਵਾਲੀ ਤਾਰੀਖ਼ ਦਾ ਬੜੀ ਬੇਸਬਰੀ ਨਾਲ ਉਡੀਕ ਕਰਦਾ ਸੀ ਅਤੇ ਜਦੋਂ ਵੀ ਆਪ ਘਰ ਆਉਂਦੇ ਤਾਂ ਬੱਚਿਆਂ ਅਤੇ ਪਰਿਵਾਰ ਲਈ ਬੜਾ ਕੁਝ ਲਿਆਉਂਦੇ ਸਨ ਜਿਸ ਨਾਲ ਸਾਰਾ ਪਰਿਵਾਰ ਉਹਨਾਂ ਦੀ ਗ਼ੈਰਹਾਜ਼ਰੀ ਨੂੰ ਭੁੱਲ ਜਾਂਦਾ ਸੀ।

ਅੱਜ ਮਸਕੀਨ ਜੀ ਦੇ ਬੱਚੇ ਘਰਬਾਰ ਵਾਲੇ ਹੋ ਗਏ ਹਨ। ਮਸਕੀਨ

ਜੀ ਦਾ ਸਾਰਾ ਪਰਿਵਾਰ ਦੋਹਤੇ ਪੋਤਿਆਂ ਸਮੇਤ ਗੁਰੂ ਰਾਮਦਾਸ ਜੀ ਦੀ ਪਵਿੱਤਰ ਨਗਰੀ ਅੰਮ੍ਰਿਤਸਰ ਹਰ ਸਾਲ ਗੁਰੂ ਰਾਮਦਾਸ ਜੀ ਦੇ ਗੁਰਪੁਰਬ 'ਤੇ ਉਹਨਾਂ ਨਾਲ ਜਾਇਆ ਕਰਦਾ ਸੀ। ਮਸਕੀਨ ਜੀ ਗੁਰੂ ਰਾਮਦਾਸ ਜੀ ਦੇ ਗੁਰਪੁਰਬ ਤੋਂ ਲੈ ਕੇ ਦੀਵਾਲੀ ਤੱਕ ਹਰ ਸਾਲ 15-20 ਦਿਨ ਮੰਜੀ ਸਾਹਿਬ ਕਥਾ ਕਰਦੇ ਸਨ। ਇਥੇ ਉਹ ਕਦੀ ਵੀ ਨਾਗਾ ਨਹੀਂ ਸਨ ਪਾਉਂਦੇ। ਮਸਕੀਨ ਜੀ ਨਾਲ ਉਹਨਾਂ ਦਾ ਪਰਿਵਾਰ, ਸੰਗੀ ਸਾਥੀ, ਰਾਗੀ ਵੀ ਉਹਨਾਂ ਦੀ ਬਣਵਾਈ 'ਮਸਕੀਨ ਕੁਟੀਆ' ਵਿਚ ਉਹਨਾਂ ਨਾਲ ਹੀ ਰਹਿੰਦੇ ਸਨ। ਮੇਲਾ ਜਿਹਾ ਲੱਗ ਜਾਂਦਾ ਸੀ।

ਮਸਕੀਨ ਜੀ ਨੂੰ ਮਿਲਣ ਵਾਲਿਆਂ ਅਤੇ ਸਵਾਲ ਜਵਾਬ ਕਰਨ ਵਾਲਿਆਂ ਦਾ ਇਥੇ ਤਾਂਤਾ ਲੱਗ ਜਾਂਦਾ ਸੀ। ਹਰ ਇਕ ਨੂੰ ਬੜਾ ਕੁਝ ਸਿਖਣ ਨੂੰ ਮਿਲ ਜਾਂਦਾ ਸੀ। ਅੱਜ ਵੀ ਜਦੋਂ ਕਿ ਆਪ ਸਾਥੋਂ ਵਿਛੜ ਚੁੱਕੇ ਹਨ, ਸੰਗਤਾਂ ਉਹਨਾਂ ਦੇ ਅਸਥਾਨ (ਅੰਮ੍ਰਿਤਸਰ) 'ਤੇ ਜਾ ਕੇ ਅਤੇ ਕੁਝ ਸਮਾਂ ਉਥੇ ਬੈਠ ਕੇ ਉਹਨਾਂ ਦੀ ਮੌਜੂਦਗੀ ਦਾ ਅਹਿਸਾਸ ਕਰਦੀਆਂ ਹਨ।

ਮਸਕੀਨ ਜੀ ਕਥਨੀ ਅਤੇ ਕਰਨੀ ਦੇ ਧਨੀ ਸਨ। ਆਪ ਜੀ ਜਿਸ ਤਰ੍ਹਾਂ ਦੇ ਸਟੇਜ ਉੱਤੇ ਪਰਤੀਤ ਹੁੰਦੇ ਸਨ, ਉਸੇ ਤਰ੍ਹਾਂ ਆਮ ਜਗਤ ਵਿਚ, ਆਪਣੇ ਆਲੇ ਦੁਆਲੇ ਵਿਚ ਵੀ ਉਸੇ ਤਰ੍ਹਾਂ ਦੇ ਸਨ। ਇਹ ਗੱਲ ਨਹੀਂ ਸੀ ਕਿ ਸਟੇਜ 'ਤੇ ਕੁਝ ਕਹਿਣ ਅਤੇ ਨਿਜੀ ਜ਼ਿੰਦਗੀ ਉਹਨਾਂ ਦੀ ਉਸ ਤੋਂ ਉਲਟ ਹੋਵੇ। ਆਪ ਜੀ ਦੇ ਵੱਡੇ ਸਪੁੱਤਰ ਸ: ਅਮਰਜੀਤ ਸਿੰਘ ਦੀ ਸ਼ਾਦੀ ਸ: ਤੀਰਥ ਸਿੰਘ ਜੀ ਇੰਦੌਰ ਨਿਵਾਸੀ ਦੀ ਸਪੁੱਤਰੀ ਬੀਬੀ ਰਜਨੀ ਕੌਰ ਨਾਲ ਹੋਈ। ਇਹਨਾਂ ਦਾ ਇਕ ਬੇਟਾ ਅਰਸ਼ਪ੍ਰੀਤ ਸਿੰਘ ਅਤੇ ਬੇਟੀ ਦੀਪਜੋਤ ਕੌਰ ਹੈ। ਮਸਕੀਨ ਜੀ ਦਾ ਆਪਣੀ ਪੋਤਰੀ ਦੀਪਜੋਤ ਕੌਰ ਨਾਲ ਵੀ ਬੜਾ ਸਨੇਹ ਸੀ। ਦੀਪਜੋਤ ਕੌਰ ਨੂੰ ਆਪਣੇ ਦਾਦਾ ਜੀ ਨਾਲ ਥੋੜ੍ਹਾ ਸਮਾਂ ਨਾਲ ਰਹਿ ਕੇ ਕੀਰਤਨ ਕਰਨ ਦਾ ਮੌਕਾ ਮਿਲਿਆ ਸੀ।

ਮਸਕੀਨ ਜੀ ਦੇ ਦੂਜੇ ਸਪੁੱਤਰ ਸ: ਅਮੋਲਕ ਸਿੰਘ ਜੀ ਦਾ ਵਿਆਹ ਬੀਬੀ ਜਗਬੀਰ ਕੌਰ, ਸਪੁੱਤਰੀ ਸ: ਬਲਵੰਤ ਸਿੰਘ ਜੀ ਪਟਨਾ ਨਿਵਾਸੀ ਨਾਲ ਹੋਇਆ। ਇਹਨਾਂ ਦੀਆਂ ਦੋ ਸਪੁੱਤਰੀਆਂ—ਸਿਮਰਨਦੀਪ ਕੌਰ ਅਤੇ ਅਮਨਦੀਪ ਕੌਰ ਹਨ। ਛੋਟੇ ਸੱਪੁਤਰ ਸ: ਭੁਪਿੰਦਰ ਸਿੰਘ ਦਾ ਵਿਆਹ ਬੀਬੀ ਤਜਿੰਦਰ ਕੌਰ, ਸਪੁੱਤਰੀ ਸ: ਤਰਲੋਚਨ ਸਿੰਘ ਜੀ ਲਖਨਊ ਨਿਵਾਸੀ ਨਾਲ ਹੋਇਆ। ਇਹਨਾਂ ਦੇ ਦੋ ਸਪੁੱਤਰ—ਜਸਮੀਤ ਸਿੰਘ ਅਤੇ ਦੇਵਜੋਤ ਸਿੰਘ ਹਨ।

ਮਸਕੀਨ ਜੀ ਦੀ ਸਪੁੱਤਰੀ ਗੁਰਬਚਨ ਕੌਰ ਦਾ ਵਿਆਹ ਸ: ਧਰਮਬੀਰ ਸਿੰਘ, ਸਪੁੱਤਰ ਸ: ਨਰਾਇਣ ਸਿੰਘ ਜੀ ਕਾਬਲੀ, ਦਿਲੀ ਨਿਵਾਸੀ ਨਾਲ ਹੋਇਆ। ਇਹਨਾਂ ਦੀ ਇਕ ਬੇਟੀ ਜਸਲੀਨ ਕੌਰ ਅਤੇ ਇਕ ਬੇਟਾ ਸਵਰਨਦੀਪ ਸਿੰਘ ਹਨ। ਸਭ ਤੋਂ ਛੋਟੀ ਸਪੁੱਤਰੀ ਮਨਜੀਤ ਕੌਰ, ਜਿਸ ਦਾ ਵਿਆਹ ਡੇਢ ਸਾਲ ਪਹਿਲੇ ਹੀ ਸ: ਜਗਪ੍ਰੀਤ ਸਿੰਘ, ਸਪੁੱਤਰ ਸ: ਹਰਬੰਸ ਸਿੰਘ ਜੀ ਦਿਲੀ ਨਿਵਾਸੀ ਨਾਲ ਹੋਇਆ। ਇਹਨਾਂ ਦਾ ਇਕ ਬੇਟਾ ਕਬੀਰ ਸਿੰਘ ਹੈ।

ਮਸਕੀਨ ਜੀ ਨੇ ਆਪਣੇ ਪੋਤੇ-ਪੋਤੀਆਂ, ਦੋਹਤੇ-ਦੋਹਤੀਆਂ ਦੇ ਨਾਮ ਲਗਪਗ ਆਪ ਹੀ ਰੱਖੇ ਸਨ। ਸਾਰੇ ਬੱਚਿਆਂ ਨੂੰ ਕੰਠ ਪਰਮਾਤਮਾ ਨੇ ਸੁਰੀਲੇ ਬਖ਼ਸ਼ੇ ਹਨ। ਅੱਜ ਉਹਨਾਂ ਦਾ ਸਾਰਾ ਪਰਿਵਾਰ ਕ੍ਰੋੜਾਂ ਕ੍ਰੋੜਾਂ ਵਾਰੀ ਸ਼ੁਕਰਾਨਾ ਕਰਦਾ ਹੈ ਅਤੇ ਆਪਣੇ ਬੜੇ ਵੱਡੇ ਭਾਗ ਸਮਝਦਾ ਹੈ ਕਿ ਜਿਹੜਾ ਇਤਨੀ ਉੱਚੀ ਸ਼ਖ਼ਸੀਅਤ ਦੇ ਪਰਿਵਾਰ ਦਾ ਅੰਸ਼ ਹੈ।

ਸੰਗਤਾਂ ਦੀ ਅਥਾਹ ਮੰਗ ਨੂੰ ਮੁਖ ਰੱਖਦਿਆਂ, ਕਿਉਂਕਿ ਆਪ ਜੀ ਸੰਗਤਾਂ ਨੂੰ ਗੁਰੂ ਰੂਪ ਜਾਣਦੇ ਸਨ ਅਤੇ ਸੰਗਤਾਂ ਦੀ ਕਿਸੇ ਵੀ ਗੱਲ ਨੂੰ ਨਹੀਂ ਸਨ ਮੋੜਦੇ, ਆਪ ਜੀ ਨੇ ਆਪਣੀ ਬਾਇਉਗ੍ਰਾਫ਼ੀ ਥੋੜ੍ਹਾ ਸਮਾਂ ਪਹਿਲਾਂ ਹੀ ਲਿਖਵਾਈ ਸੀ, ਪਰੰਤੂ ਅਫ਼ਸੋਸ! ਇਹ ਉਹਨਾਂ ਦੇ ਜੀਵਨ-ਕਾਲ ਵਿਚ ਛਪ ਨਾ ਸਕੀ।

ਮਸਕੀਨ ਜੀ ਦਾ ਪੂਰਾ ਜੀਵਨ ਜੋ ਕੁਦਰਤ ਨੇ ਉਹਨਾਂ ਨੂੰ ਬਖ਼ਸ਼ਿਆ ਸੀ, ਸੰਗਤਾਂ ਤੋਂ ਇਲਾਵਾ ਬਾਕੀ ਲੋਕਾਈ ਲਈ ਵੀ ਗੁਰਮਤਿ ਦੇ ਰਾਹ ਵਿਚ ਚਲਾਉਣ ਲਈ ਹੀ ਬੀਤਿਆ। ਆਪ ਜੀ ਨੂੰ ਕੇਵਲ ਸਿੱਖ ਸੰਗਤਾਂ ਹੀ ਨਹੀਂ, ਸਗੋਂ ਹਿੰਦੂ, ਮੁਸਲਿਮ, ਈਸਾਈ ਲਗਪਗ ਸਾਰੇ ਹੀ ਧਰਮਾਂ ਦੇ ਲੋਗ ਦਿਲੋਂ ਪਿਆਰ ਕਰਦੇ ਸਨ। ਉਹ ਸਮਦ੍ਰਿਸ਼ਟ ਸਨ, ਇਸ ਗੱਲ ਦਾ ਪ੍ਰਮਾਣ ਉਹਨਾਂ ਦੀਆਂ ਕਥਾਵਾਂ ਤੋਂ ਮਿਲਦਾ ਹੈ। ਧਾਰਮਿਕ ਸਾਂਝੇ ਧਰਮ-ਸੰਮੇਲਨਾਂ ਵਿਚ ਆਪ ਜੀ ਵੱਧ-ਚੜ੍ਹ ਕੇ ਭਾਗ ਲੈਂਦੇ ਸਨ।

ਮਸਕੀਨ ਜੀ ਦੇ ਅੰਤਿਮ-ਸੰਸਕਾਰ ਦਾ ਦ੍ਰਿਸ਼ ਸੰਗਤਾਂ ਨੂੰ ਕਦੀ ਵੀ ਨਹੀਂ ਭੁੱਲ ਸਕਦਾ। ਉਹਨਾਂ ਦੇ ਅੰਤਿਮ-ਸੰਸਕਾਰ ਉੱਤੇ ਹੋਏ ਭਾਰੀ ਇਕੱਠ ਨੂੰ, ਜਿਸ ਦੇ ਵਿਚ ਬਾਹਰਲੇ ਦੇਸ਼ਾਂ ਤੋਂ ਬੇਅੰਤ ਸੰਗਤਾਂ ਪੁੱਜੀਆਂ ਹੋਈਆਂ ਸਨ, ਵੇਖ ਕੇ ਉਹਨਾਂ ਦੀ ਮਹਾਨ ਸ਼ਖ਼ਸੀਅਤ ਅੱਗੇ ਸਿਰ ਆਪਣੇ ਆਪ ਹੀ ਝੁਕ ਜਾਂਦਾ ਸੀ। ਉਸ ਸਮੇਂ ਆਮ ਲੋਕਾਂ ਦੇ ਵੀ ਪਿਆਰ ਦਾ ਪਰਤੱਖ ਸਬੂਤ ਦੇਖਣ ਨੂੰ ਮਿਲਿਆ।

ਗੁਰਮਤਿ ਦਾ ਇਤਨਾ ਮਹਾਨ ਗਿਆਨ, ਜਿਸ ਨੂੰ ਮਸਕੀਨ ਜੀ ਨੇ ਪੂਰੀ ਜ਼ਿੰਦਗੀ ਖੋਜ ਅਤੇ ਸਟੱਡੀ (Study) ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਧੰਨ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ਿਸ਼ ਸਦਕਾ ਸੰਗਤਾਂ ਦੇ ਸਾਹਮਣੇ ਰਖਿਆ। ਮਸਕੀਨ ਜੀ ਧੰਨ ਗੁਰੂ ਰਾਮਦਾਸ ਜੀ ਦਾ ਵੀ ਤਨੋਂ ਮਨੋਂ ਸਤਿਕਾਰ ਕਰਦੇ ਸਨ ਅਤੇ ਗੁਰੂ ਜੀ ਦਾ ਤਹਿ ਦਿਲੋਂ ਧੰਨਵਾਦ ਕਰਦੇ ਸਨ। ਇਸ ਦਾ ਸਬੂਤ ਆਪ ਜੀ ਹਰ ਸਾਲ ਮੰਜੀ ਸਾਹਿਬ, ਦਰਬਾਰ ਸਾਹਿਬ, ਅੰਮ੍ਰਿਤਸਾਰ ਵਿਚ ਪੂਰੀ ਜ਼ਿੰਦਗੀ ਪੰਦਰਾਂ ਵੀਹ ਦਿਨ ਕਥਾ ਕਰਨ ਦੀ ਸੇਵਾ ਕਰਦੇ ਰਹੇ। ਉਹਨਾਂ ਨੇ ਪੈਸਿਆਂ ਦੀ ਕਦੀ ਵੀ ਮੰਗ ਨਹੀਂ ਸੀ ਕੀਤੀ ਅਤੇ ਬਿਨਾਂ ਕੁਝ ਲਏ ਹੀ ਕਥਾ ਦੀ ਸੇਵਾ ਕਰਦੇ ਸਨ। ਇਥੋਂ ਤਕ ਕਿ ਜੋ ਮਾਇਆ ਸਟੇਜ 'ਤੇ ਉਹਨਾਂ ਨੂੰ ਮਿਲਦੀ ਸੀ, ਆਪ ਜੀ ਗੁਰੂ ਦੀ ਗੋਲਕ ਵਿਚ ਪਾ ਦੇਂਦੇ ਸਨ।

ਅਖ਼ੀਰ ਵਿਚ ਸਾਡੀ ਅਰਦਾਸ ਹੈ ਕਿ ਜਿੰਨਾ ਕੁਝ ਮਸਕੀਨ ਜੀ ਨੇ ਗੁਰੂ ਜੀ ਦੀ ਮਿਹਰ ਸਦਕਾ ਸੰਗਤਾਂ ਦੇ ਸਾਹਮਣੇ ਰਖਿਆ, ਉਸ ਉਪਰ ਜੇਕਰ ਅਸੀਂ ਚਲ ਸਕੀਏ ਤਾਂ ਸਾਡੀ ਸਭ ਦੀ ਇਹੋ ਸੱਚੀ ਸ਼ਰਧਾਂਜਲੀ ਹੋਵੇਗੀ ਆਪਣੇ ਅਤਿ ਸਤਿਕਾਰ-ਯੋਗ ਤੇ ਹਰਮਨ ਪਿਆਰੇ ਸੰਤ ਸਿੰਘ ਜੀ ਮਸਕੀਨ ਨੂੰ!



-ਪਰਿਵਾਰ ਵਲੋਂ

# ਏਕ ਜੋਤਿ ਦੁਇ ਮੂਰਤੀ

"ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥" ਇਸ ਪਾਵਨ ਗੁਰਬਾਣੀ ਵਾਕ ਨੂੰ ਸਤਿ ਕਰ ਦਿੱਤਾ ਅਤੇ 17 ਅਕਤੂਬਰ, 2005, ਸਵੇਰੇ ਲਗਪਗ 11-30 ਵਜੇ ਮਾਤਾ ਸੁੰਦਰ ਕੌਰ ਜੀ, ਧਰਮ ਸੁਪਤਨੀ ਗਿਆਨੀ ਸੰਤ ਸਿੰਘ ਜੀ ਮਸਕੀਨ ਆਪਣੇ ਪੂਜਨੀਕ ਪਤੀ ਦੇ ਵਿਛੋੜੇ ਨੂੰ ਨਾ ਸਹਾਰਦੇ ਹੋਏ ਸੰਸਾਰ ਨੂੰ ਅੰਤਮ ਫ਼ਤਹਿ ਬੁਲਾ ਗਏ। ਆਪਣੇ ਬੱਚਿਆਂ ਨੂੰ ਮਾਤਾ ਜੀ ਇਕ ਹੋਰ ਬੜਾ ਵੱਡਾ ਸਦਕਾ ਦੇ ਗਏ, ਜਿਹੜੇ ਬੱਚੇ ਆਪਣੇ ਪਿਤਾ ਜੀ ਦੇ ਵਿਛੋੜੇ ਦੇ ਜ਼ਬਰਦਸਤ ਸਦਮੇ ਤੋਂ ਬਾਅਦ ਆਪਣੀ ਮਾਤਾ ਜੀ ਦੇ ਸਹਾਰੇ ਸਬਰ ਕਰਕੇ ਬੈਠੇ ਸਨ।

ਸਾਰੀ ਜ਼ਿੰਦਗੀ ਆਪਣੇ ਪਤੀ ਮਸਕੀਨ ਜੀ ਦੀ ਉਡੀਕ ਕਰਨ ਵਾਲੀ ਇਸ ਮਮਤਾ-ਮਈ ਪਤਨੀ ਦੀ ਸ਼ਾਇਦ ਹੁਣ ਮਸਕੀਨ ਜੀ ਪਰਮਾਤਮਾ ਦੀ ਗੋਦ ਵਿਚ ਬੈਠ ਬੜੀ ਬੇਸਬਰੀ ਨਾਲ ਉਡੀਕ ਕਰ ਰਹੇ ਸਨ। ਮਸਕੀਨ ਜੀ ਦੇ ਜਾਣ ਤੋਂ ਬਾਅਦ ਅੱਠ ਮਹੀਨੇ ਮਾਤਾ ਜੀ ਨੇ ਆਪਣੇ ਪਤੀ ਦੇ ਨਾ ਸਹੇ ਜਾਣ ਵਾਲੇ ਵਿਜੋਗ ਵਿਚ ਹੀ ਕਟੇ ਸਨ। ਹਰ ਸਮੇਂ ਉਹਨਾਂ ਨੂੰ ਹੀ ਯਾਦ ਕਰਦੇ ਰਹਿੰਦੇ ਸਨ। ਜਿਨ੍ਹਾਂ ਦੇ ਜਾਣ ਨਾਲ ਸਾਰੀ ਦੁਨੀਆ ਤੜਪ ਉਠੀ ਹੋਵੇ, ਤਾਂ ਉਹਨਾਂ ਦੀ ਜੀਵਨ-ਸਾਥਣ ਮਾਤਾ ਸੁੰਦਰ ਕੌਰ ਜੀ ਦੀ ਆਂਤਰਿਕ ਦਸ਼ਾ ਅਤੇ ਦੁੱਖ ਦਾ ਅਨੁਮਾਨ ਲਗਾਉਣਾ ਬੜਾ ਹੀ ਕਠਨ ਸੀ।

ਮਸਕੀਨ ਜੀ ਦਾ ਸਾਰਾ ਪਰਿਵਾਰ ਵਾਹਿਗੁਰੂ ਅੱਗੇ ਦਿਲੋਂ ਅਰਦਾਸ ਕਰਦਾ ਹੈ ਕਿ ਉਹਨਾਂ ਦੇ ਮਾਤਾ ਪਿਤਾ ਨੂੰ ਸੱਚੇ ਪਾਤਿਸ਼ਾਹ ਸਦਾ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ੀ ਰੱਖਣ, ਪਿਛੇ ਰਹੇ ਪਰਿਵਾਰ ਨੂੰ ਉਹਨਾਂ ਦੇ ਰਾਹ 'ਤੇ ਚਲਣ ਦੀ ਸਮਰੱਥਾ ਬਖ਼ਸ਼ਣ ਅਤੇ ਸਾਰਿਆਂ ਦੇ ਦਿਲਾਂ ਨੂੰ ਸ਼ਾਂਤੀ ਬਖ਼ਸ਼ਣ।

-ਪਰਿਵਾਰ ਵਲੋਂ

# ਅੰਤਿਮ ਬੇਨਤੀ

ਰੱਬੀ ਗਿਆਨ ਦੀ ਜੋਤ, ਜਿਹੜੀ ਗਿ: ਸੰਤ ਸਿੰਘ ਜੀ 'ਮਸਕੀਨ' ਦੇ ਰੂਪ ਵਿਚ ਸੰਨ 1934 ਵਿਚ ਬੰਨੂੰ ਜ਼ਿਲ੍ਹੇ ਦੀ ਤਹਿਸੀਲ 'ਲੱਕੀ ਮਰੱਵਤ' (ਹੁਣ ਪਾਕਿਸਤਾਨ) ਵਿਚ ਪੂਜਨੀਕ ਮਾਤਾ ਰਾਮ ਕੌਰ ਜੀ ਦੀ ਕੁੱਖੋਂ, ਸ: ਕਰਤਾਰ ਸਿੰਘ ਜੀ ਦੇ ਗ੍ਰਿਹਿ ਵਿਖੇ ਪ੍ਰਗਟ ਹੋਈ।

ਮਸਕੀਨ ਜੀ ਨੇ ਗਿਆਨ ਦੇ ਸਾਗਰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਗਿਆਨ ਦੇ ਮੋਤੀ ਕੱਢ ਕੇ ਅਤੇ ਇਲਾਹੀ ਜੋਤਿ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਮਿਸ਼ਨ ਨੂੰ ਮੁੱਖ ਰੂਪ ਵਿਚ ਵਿਸ਼ਵ ਭਰ ਦੇ ਦੇਸ਼-ਦੇਸ਼ਾਂਤਰਾਂ ਦਾ ਰਟਨ ਕਰ ਕਰ ਕੇ ਪ੍ਰਭੂ-ਨਾਮ ਦਾ ਛੱਟਾ ਦੇ ਕੇ ਭੁੱਲੇ ਭਟਕੇ ਲੋਕਾਂ ਤਕ ਪਹੁੰਚਾਇਆ।

ਅਜੇ ਇਹ ਮਿਸ਼ਨ ਪੂਰਾ ਵੀ ਨਹੀਂ ਸੀ ਹੋਇਆ ਕਿ "ਆਈ ਆਗਿਆ ਪਿਰਹੁ ਬੁਲਾਇਆ॥" ਅਨੁਸਾਰ ਅਚਾਨਕ ਹੀ ਮਿਤੀ 18-2-2005, ਦਿਨ ਸ਼ੁਕਰਵਾਰ, ਸਵੇਰੇ ਅੱਠ ਵਜੇ ਭਾਰਤ ਦੇ ਯੂ.ਪੀ. ਸੂਬੇ ਦੇ ਸ਼ਹਿਰ ਇਟਾਵਾ ਵਿਖੇ ਪੰਥ ਦੀ ਨਾਯਾਬ ਹਸਤੀ ਗਿ: ਸੰਤ ਸਿੰਘ ਜੀ 'ਮਸਕੀਨ' ਪੰਥ ਅਤੇ ਮਨੁੱਖਤਾ ਨੂੰ ਸਦੀਵੀ ਸਰੀਰਕ ਵਿਛੋੜਾ ਦੇ ਗਏ। ਇਸ ਤਰ੍ਹਾਂ ਪੂਰੇ ਜਗਤ, ਖ਼ਾਸ ਕਰਕੇ ਸਿੱਖ ਪੰਥ ਨੂੰ, ਬਹੁਤ ਹੀ ਨਾ ਪੂਰਾ ਹੋਣ ਵਾਲਾ ਇਕ ਬਹੁਤ ਵੱਡਾ ਘਾਟਾ ਹੋਇਆ ਅਤੇ ਕਦੀ ਵੀ ਪੂਰਾ ਨਾ ਹੋਣ ਵਾਲਾ ਇਕ ਖ਼ਲਾਅ ਪੈਦਾ ਹੋ ਗਿਆ।

-ਪ੍ਰਕਾਸ਼ਕ

## *ਰਾਹ ਤੋਂ ਉਖੜਿਆ ਹੋਇਆ ਇਕ ਗੁੰਮਨਾਮ ਸੱਜਣ ਜਿਸ ਨੂੰ ਮਸਕੀਨ ਜੀ ਪਾਸੋਂ ਸਹੀ ਰਾਹ ਮਿਲਿਆ*

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਸੰਨ 1969 ਵਿਚ ਮੈਂ ਕੈਨੇਡਾ ਆਇਆ। ਉਮਰ ਮੇਰੀ ਲਗਪਗ 32 ਸਾਲ ਦੀ ਸੀ। ਇਥੇ ਆ ਕੇ ਜੋ ਵੀ ਦੇਖਿਆ ਸੁਣਿਆ, ਉਹ ਆਪਣੇ ਦੇਸ਼ ਤੋਂ ਬਿਲਕੁਲ ਵੱਖਰਾ ਸੀ। ਜਿਸ ਤਰ੍ਹਾਂ ਸ਼ਿਕਾਰੀ ਦੇ ਜਾਲ ਵਿਚ ਸ਼ਿਕਾਰ ਫਸ ਜਾਂਦਾ ਹੈ, ਉਹੋ ਹਾਲਤ ਉਸ ਸਮੇਂ ਮੇਰੀ ਸੀ।

ਖ਼ੈਰ! ਜਿਸ ਤਰ੍ਹਾਂ ਬਾਕੀ ਦੁਨੀਆਂ ਧਨ ਦੇ ਪਿੱਛੇ ਦੌੜ ਰਹੀ ਸੀ, ਮੈਂ ਵੀ ਦੌੜਨ ਲੱਗ ਪਿਆ। ਧਨ ਕਾਫ਼ੀ ਜੋੜ ਲਿਆ, ਪਰੰਤੂ ਕਰਮਾਂ ਵਿਚ ਕੁਝ ਹੋਰ ਹੀ ਲਿਖਿਆ ਹੋਇਆ ਸੀ। ਮੇਰਾ ਕਾਫ਼ੀ ਨੁਕਸਾਨ ਹੋ ਗਿਆ। ਜਿਸ ਤੇਜ਼ੀ ਨਾਲ ਧਨ ਇੱਕਠਾ ਕੀਤਾ ਸੀ, ਉਤਨੀ ਹੀ ਤੇਜ਼ੀ ਨਾਲ ਧਨ ਬਰਬਾਦ ਹੋ ਗਿਆ। ਮਨ ਬਹੁਤ ਬੇਚੈਨ ਤੇ ਉਦਾਸ ਸੀ। ਇਸ ਸਥਿਤੀ ਵਿਚੋਂ ਬਾਹਰ ਨਿਕਲਣ ਦਾ ਰਾਹ ਨਹੀਂ ਸੀ ਮਿਲ ਰਿਹਾ। ਸਮਝ ਹੀ ਨਹੀਂ ਸੀ ਆ ਰਹੀ ਕਿ ਕੀ ਕਰਾਂ।

ਕਾਫ਼ੀ ਸਮਾਂ ਇਸੇ ਚੱਕਰ ਵਿਚ ਬੀਤ ਗਿਆ। ਅਖ਼ੀਰ ਉਹ ਸਮਾਂ ਆ ਹੀ ਗਿਆ ਅਤੇ ਗੁਰੂ ਨਾਨਕ ਸਾਹਿਬ ਦੀ ਕ੍ਰਿਪਾ ਹੋਈ। ਪਤਾ ਲੱਗਾ ਕਿ ਗੁਰਦੁਆਰੇ ਕੋਈ ਆਪਣੇ ਦੇਸ਼ ਤੋਂ ਕਥਾਕਾਰ ਆਇਆ ਹੈ। ਕਿਸੇ ਨੇ ਮੈਨੂੰ ਕਿਹਾ ਕਿ ਤੁਸੀਂ ਜਾਉ ਅਤੇ ਉਹਨਾਂ ਦੀ ਕਥਾ ਜ਼ਰੂਰ ਸੁਣੋ। ਆਮ ਤੌਰ ਤੇ ਅਸੀਂ ਗੁਰਦੁਆਰੇ ਸਿਰਫ਼ ਫਿਰਨ ਤੁਰਨ ਲਈ ਹੀ ਜਾਂਦੇ ਸਾਂ ਅਤੇ ਉਥੋਂ ਲੰਗਰ ਛੱਕ ਆਉਣਾ। ਬਸ, ਏਨਾ ਹੀ ਕਰਦੇ ਸਾਂ, ਪਰੰਤੂ ਅੱਜ ਗੁਰਦੁਆਰੇ ਜਾ ਕੇ ਕੁਝ ਹੋਰ ਹੀ ਮਹਿਸੂਸ ਹੋਇਆ। ਕਥਾ ਸੁਣਦਿਆਂ ਇਉਂ ਜਾਪਿਆ ਜਿਵੇਂ ਇਹ ਗਿਆਨੀ ਸਿੰਘ ਭਾਵ ਮਸਕੀਨ ਜੀ ਮੈਨੂੰ ਹੀ ਕੁਝ ਕਹਿ ਰਹੇ ਹਨ।

ਖ਼ੈਰ! ਗੁਰਦੁਆਰੇ ਰੋਜ਼ਾਨਾ ਜਾਣਾ ਸ਼ੁਰੂ ਕਰ ਦਿੱਤਾ। ਕਥਾ-ਵਿਚਾਰ ਸੁਣ ਕੇ ਮਨ ਨੂੰ ਸ਼ਾਂਤੀ ਮਿਲੀ। ਮੇਰੇ ਅੰਦਰ ਇਹ ਚਾਹਤ ਪੈਦਾ ਹੋਈ ਕਿ ਮਸਕੀਨ ਜੀ ਦੇ ਨੇੜੇ ਕਿਵੇਂ ਪਹੁੰਚਾਂ। ਸਭ ਪਾਸਿਆਂ ਤੋਂ ਧਿਆਨ ਹਟ ਕੇ ਇਸ ਪਾਸੇ ਲੱਗ ਗਿਆ। ਆਖ਼ਰ ਗੁਰੂ ਦੀ ਕ੍ਰਿਪਾ ਨਾਲ ਮਸਕੀਨ ਜੀ ਨਾਲ ਮਿਲਾਪ ਹੋ ਗਿਆ।

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਕਿ ਬੈਰਾਗੀ॥***
***(ਅੰਗ ੨੦੪)***

ਕਥਾ-ਵਿਚਾਰ ਰੋਜ਼ਾਨਾ ਸੁਣਦਿਆਂ ਮਨ ਨੂੰ ਸ਼ਾਂਤੀ ਮਿਲਣ ਦਾ ਅਨੁਭਵ ਹੋਇਆ। ਮੈਂ ਮਸਕੀਨ ਜੀ ਨੂੰ ਬੇਨਤੀ ਕੀਤੀ ਕਿ ਮੈਨੂੰ ਇਸ ਅਨੰਦ ਤੋਂ ਕੋਰੇ ਨੂੰ ਕੁਝ ਬਖ਼ਸ਼ੋ। ਤਾਂ ਬਚਨ ਹੋਇਆ ਕਿ ਧੀਰੇ ਧੀਰੇ ਤੁਹਾਨੂੰ ਸਭ ਕੁਝ ਸਮਝ ਵਿਚ ਆ ਜਾਏਗਾ। ਤੁਸੀਂ ਨਾਮ ਜਪਿਆ ਕਰੋ ਅਤੇ ਨਾਮ ਜਪਣ ਦੀ ਜੁਗਤੀ ਮੈਨੂੰ ਸਮਝਾ ਦਿੱਤੀ। ਉਸੇ ਦਿਨ ਤੋਂ ਮੈਨੂੰ ਸਮਝ ਆਈ ਕਿ ਨਾਮ ਜਪਣਾ ਹੀ ਇਸ ਜੀਵਨ ਦਾ ਮਨੋਰਥ ਹੈ। ਗੁਰੂ ਸਾਹਿਬ ਦੀ ਮੇਰੇ 'ਤੇ ਕ੍ਰਿਪਾ ਹੋ ਗਈ।

ਮੇਰੀ ਜਨਮਾਂ ਜਨਮਾਂਤਰਾਂ ਤੋਂ ਸੁੱਤੀ ਹੋਈ ਚੇਤਨਾ ਜਾਗ ਉਠੀ, ਕਿਉਂਕਿ ਮੈਨੂੰ ਇਕ ਰਸ ਨਾਲ ਭਰੇ ਹੋਏ ਬੈਰਾਗੀ, ਪੂਰਨ ਤੌਰ 'ਤੇ ਜਾਗੇ ਹੋਏ ਮਹਾਨ ਪੁਰਸ਼ ਦੀ ਮੇਰੇ ਨਾਲ ਭੇਂਟ ਹੋ ਗਈ। ਸਤਿਗੁਰੂ ਜੀ ਦੀ ਮਿਹਰ ਨਾਲ ਗੁਰਬਾਣੀ ਕੀਰਤਨ ਅਤੇ ਕਥਾ-ਵੀਚਾਰ ਮੇਰੇ ਜੀਵਨ ਦਾ ਅਟੁੱਟ ਅੰਗ ਬਣ ਗਿਆ। ਇਸ ਸਭ ਕੁਝ ਤੋਂ ਬਿਨਾਂ ਮੇਰਾ ਜੀਵਨ ਅਧੂਰਾ ਹੈ, ਅਜਿਹਾ ਮੈਨੂੰ ਪ੍ਰਤੀਤ ਹੋਣ ਲੱਗ ਪਿਆ।



ਜਿਥੇ ਵਿਚਾਰਾਂ ਦੀ ਸਾਂਝ ਹੋ ਜਾਵੇ, ਉਥੇ ਅਵੱਸ਼ ਹੀ ਪ੍ਰੇਮ ਪੈਦਾ ਹੋ ਜਾਂਦਾ ਹੈ। ਇਸ ਤਰ੍ਹਾਂ ਮੈਨੂੰ ਵੀ ਗਿਆਨੀ ਜੀ ਨਾਲ ਪ੍ਰੇਮ ਹੋ ਗਿਆ। ਜਦੋਂ ਵੀ ਆਪ ਕਥਾ-ਵੀਚਾਰ ਸੰਗਤਾਂ ਨੂੰ ਸੁਣਾਉਂਦੇ ਸਨ ਤਾਂ ਉਸ ਸਮੇਂ ਮੇਰਾ ਮਨ ਪੂਰਨ ਤੌਰ 'ਤੇ ਸ਼ਾਂਤੀ ਮਹਿਸੂਸ ਕਰਦਾ ਸੀ। ਜਦੋਂ ਮਸਕੀਨ ਜੀ ਅਕਾਲ ਪੁਰਖ ਦੀ ਗੱਲ ਕਰਦੇ ਸਨ, ਤਾਂ ਇਉਂ ਮਹਿਸੂਸ ਹੁੰਦਾ ਸੀ ਕਿ ਆਪ ਕਿਸੇ ਗਗਨ-ਮੰਡਲ ਬਾਰੇ ਚਾਨਣਾ ਪਾ ਰਹੇ ਹਨ। ਉਸ ਵੇਲੇ ਇਹ ਮਹਿਸੂਸ ਹੁੰਦਾ ਸੀ ਕਿ ਇਸ ਤਰ੍ਹਾਂ ਦੀ ਵਿਚਾਰ ਕੋਈ ਆਮ ਸਾਧਾਰਣ ਵਿਅਕਤੀ ਨਹੀਂ ਕਰ ਸਕਦਾ, ਸਗੋਂ ਕੋਈ ਅਗੰਮ ਸ਼ਕਤੀ ਦਾ ਮਾਲਕ ਹੀ ਇਸ ਤਰ੍ਹਾਂ ਦੀਆਂ ਵੀਚਾਰਾਂ ਸੰਗਤਾਂ ਨਾਲ ਕਰ ਸਕਦਾ ਹੈ।

ਮਸਕੀਨ ਜੀ ਦੀ ਦੇਸ਼-ਪ੍ਰਦੇਸ਼ ਵਿਚ ਸੰਗਤਾਂ ਉਡੀਕ ਕਰਦੀਆਂ ਸਨ ਤਾਕਿ ਉਹਨਾਂ ਪਾਸੋਂ ਗੁਰਬਾਣੀ-ਵੀਚਾਰ ਸੁਣ ਕੇ ਨਿਹਾਲ ਹੋ ਸਕਣ। ਜਦੋਂ ਵੀ ਮੈਨੂੰ ਪਤਾ ਲੱਗਦਾ ਕਿ ਗਿਆਨੀ ਜੀ ਆ ਰਹੇ ਹਨ ਤਾਂ ਮੈਂ ਸਾਰੇ ਧੰਧੇ ਵਿਚੇ ਹੀ ਛੱਡ ਦਿੰਦਾ ਸਾਂ। ਮੈਨੂੰ ਇਹੋ ਹੀ ਮਹਿਸੂਸ ਹੋਣ ਲੱਗ ਪੈਂਦਾ ਸੀ ਕਿ ਮੈਨੂੰ ਅੱਜ ਕੋਈ ਖ਼ਾਸ ਵਡਮੁੱਲੀ ਦਾਤ ਮਿਲਣ ਵਾਲੀ ਹੈ।

ਮਸਕੀਨ ਜੀ ਕਹਿਣੀ ਅਤੇ ਕਥਨੀ ਦੇ ਸੂਰਮੇ ਸਨ, ਇਸ ਕਰਕੇ ਹੀ ਕਥਾ ਦਾ ਅਸਰ ਸੰਗਤਾਂ ਉੱਤੇ ਜਾਦੂ ਦੀ ਤਰ੍ਹਾਂ ਹੁੰਦਾ ਸੀ। ਜਦੋਂ ਅਕਾਲ ਪੁਰਖ ਦੀ ਗੱਲ ਕਰਦੇ ਸਨ ਤਾਂ ਪੂਰਨ ਭਰੋਸੇ ਨਾਲ ਕਰਦੇ ਸਨ। ਕਥਾ ਕਰਨ ਵਾਲੇ ਪਰੇਮੀ ਦੇ ਅੰਦਰ ਤਿੰਨ ਖ਼ੂਬੀਆਂ ਹੋਣੀਆਂ ਲਾਜ਼ਮੀ ਹਨ:-

1. ਸ਼ਬਦ-ਪਰਮਾਣ
2. ਅਨੁਭਵ
3. ਯੁਕਤੀ, ਦਲੀਲ

ਇਹਨਾਂ ਤਿੰਨਾਂ ਖ਼ੂਬੀਆਂ ਤੋਂ ਬਿਨਾਂ ਗੱਲ ਅਧੂਰੀ ਹੀ ਰਹਿ ਜਾਂਦੀ ਹੈ। ਮਸਕੀਨ ਜੀ ਕੋਲ ਆਤਮ-ਅਨੁਭਵ ਸੀ ਅਤੇ ਅਨੁਭਵ ਪੇਸ਼ ਕਰਨ ਵਾਸਤੇ ਸ਼ਬਦ-ਪਰਮਾਣ ਅਤੇ ਦਲੀਲਾਂ ਦਾ ਅਮੁੱਕ ਖ਼ਜ਼ਾਨਾ ਸੀ। ਆਤਮਾ-ਪਰਮਾਤਮਾ ਦੀ ਗੱਲ ਵੀ ਉਹੀ ਕਰ ਸਕਦਾ ਹੈ ਜਿਸ ਦੇ ਪਾਸ ਆਤਮਾ ਦਾ ਬੋਧ ਹੋਵੇ। ਸੋ, ਮਸਕੀਨ ਜੀ ਮਨ ਤੋਂ ਉਪਰ ਸਨ ਅਤੇ ਆਤਮ-ਦਰਸ਼ੀ ਸਨ। ਸੂਖਸ਼ਮ ਦੁਨੀਆਂ ਦੀਆਂ ਗੱਲਾਂ ਸ਼ਬਦ ਨਾਲ ਜੁੜਿਆ ਹੋਇਆ ਕੋਈ ਮਹਾਂਪੁਰਸ਼ ਸੰਤ ਹੀ ਕਰ ਸਕਦਾ ਹੈ। ਭਾਵੇਂ ਇਹਨਾਂ ਬਾਣਾ ਸੰਤਾਂ ਵਾਲਾ ਨਹੀਂ ਸੀ ਪਾਇਆ ਹੋਇਆ, ਪਰੰਤੂ ਅੰਦਰੋਂ ਇਹਨਾਂ ਦੀ ਬਿਰਤੀ ਸੰਤਾਂ ਮਹਾਂਪੁਰਸ਼ਾਂ ਵਾਂਗ ਅਕਾਲ ਪੁਰਖ ਨਾਲ ਜੁੜੀ ਹੋਈ ਸੀ।

ਗੁਰੂ ਪੰਥ ਵਿਚ ਸੰਤ ਵੀ ਆ ਜਾਂਦੇ ਹਨ ਜਿਹੜੇ ਪੁੱਜੇ ਹੋਏ ਰਸਿਕ ਹੁੰਦੇ ਹਨ। ਕੁਝ ਇਕ ਨੂੰ ਛੱਡ ਕੇ ਬਹੁਤੀ ਸੰਤ-ਸ਼੍ਰੇਣੀ ਨੇ ਆਪਣੇ ਹੀ ਪੰਥ ਚਲਾਏ ਹੋਏ ਹਨ ਅਤੇ ਬਹੁਤਿਆਂ ਨੇ ਤਾਂ ਅਕਾਲ ਤਖ਼ਤ ਸਾਹਿਬ ਦੀ ਮਰਯਾਦਾ ਦੇ ਉਲਟ ਹੀ ਚਲਣਾ ਸ਼ੁਰੂ ਕੀਤਾ ਹੋਇਆ ਹੈ, ਜਿਸ ਨਾਲ ਸਾਡੀ ਧਾਰਮਿਕ ਏਕਤਾ ਨੂੰ ਭਾਰੀ ਖ਼ਤਰਾ ਹੈ। ਅਜਿਹੇ ਸੰਤ ਅਤੇ ਗਿਆਨੀ ਥੋੜ੍ਹੇ ਹਨ ਜੋ ਗੁਰਬਾਣੀ ਨੂੰ ਆਪਣੇ ਜੀਵਨ ਦਾ ਲਕਸ਼ ਬਣਾ ਕੇ ਪ੍ਰਚਾਰ ਕਰਨ ਅਤੇ ਪੰਥਕ ਏਕਤਾ ਨੂੰ ਮੁੱਖ ਰੱਖਣ। ਅਜਿਹੇ ਮਹਾਨ ਰਸਕ ਪੁਰਸ਼ਾਂ ਵਿਚ ਗਿਆਨੀ ਸੰਤ ਸਿੰਘ ਜੀ 'ਮਸਕੀਨ' ਨੂੰ ਯੋਗ ਅਸਥਾਨ ਪ੍ਰਾਪਤ ਹੈ। ਅਜਿਹੇ ਮਹਾਂ ਪੁਰਸ਼ਾਂ ਰਾਹੀਂ ਮੇਰੇ ਵਰਗੇ ਹਜ਼ਾਰਾਂ ਭੁੱਲੇ ਭਟਕੇ ਪ੍ਰਾਣੀਆਂ ਦਾ ਜੀਵਨ ਬਦਲ ਗਿਆ ਹੈ।

ਮਸਕੀਨ ਜੀ ਸਾਰਿਆਂ ਨੂੰ ਨਾਮ ਜਪਣ ਦੀ ਪ੍ਰੇਰਨਾ ਕਰਦੇ ਸਨ। ਉਹਨਾਂ ਦੀ ਸੰਗਤ ਕਰਨ ਦਾ ਮੈਨੂੰ ਸ਼ੁਭਾਗ ਪ੍ਰਾਪਤ ਹੋਇਆ। ਆਪ ਜੀ ਅੰਮ੍ਰਿਤ ਵੇਲੇ ਉਠ ਕੇ ਆਪ ਵੀ ਨਾਮ ਜਪਦੇ ਸਨ ਅਤੇ ਸੰਗਤਾਂ ਨੂੰ ਵੀ

ਨਾਮ ਜਪਣ ਦੀ ਪ੍ਰੇਰਨਾ ਕਰਦੇ ਸਨ। ਆਪ ਕਥਨੀ ਤੇ ਕਰਨੀ ਦੇ ਪੂਰੇ ਸਨ। ਜੋ ਕਹਿੰਦੇ ਸਨ, ਪਹਿਲਾਂ ਉਸ 'ਤੇ ਆਪ ਅਮਲ ਕਰਦੇ ਸਨ। ਗੁਰੂ ਨਾਨਕ ਸਾਹਿਬ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਸਨ। ਗੁਰਬਾਣੀ ਦਾ ਫ਼ੁਰਮਾਨ ਹੈ:-

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

*(ਅੰਗ ੩੦੬)*

ਮਸਕੀਨ ਜੀ ਨੇ ਆਪਣੀ ਪੁਸਤਕ 'ਸਬਦ-ਗੁਰੂ ਸੁਰਤਿ ਧੁਨਿ ਚੇਲਾ' ਵਿਚ ਸ਼ਬਦ-ਗੁਰੂ ਦੇ ਸਿਧਾਂਤ ਨੂੰ ਦ੍ਰਿੜ੍ਹ ਕਰਵਾਇਆ ਹੈ। ਦੇਹਧਾਰੀ ਗੁਰੂਆਂ ਦੇ ਪਾਖੰਡ-ਜਾਲ ਨੂੰ ਵੀ ਚੰਗੀ ਤਰ੍ਹਾਂ ਨਸ਼ਰ ਕੀਤਾ ਹੈ। ਸਾਰੇ ਗੁਰੂ-ਜਾਮਿਆਂ ਵਿਚ ਇਕੋ ਹੀ ਜੋਤਿ ਦਾ ਪ੍ਰਕਾਸ਼ ਹੁੰਦਾ ਸੀ, ਇਸ ਸਿਧਾਂਤ ਨੂੰ ਵੀ ਮਸਕੀਨ ਜੀ ਨੇ ਬਹੁਤ ਹੀ ਖ਼ੂਬਸੂਰਤੀ ਨਾਲ ਪੇਸ਼ ਕੀਤਾ ਹੈ। ਇਸ ਸਮੇਂ ਧਾਰਮਿਕ-ਜਗਤ ਅੰਦਰ ਬਹੁਤ ਪਖੰਡ ਚਲ ਰਿਹਾ ਹੈ। ਆਮ ਤੌਰ 'ਤੇ ਦੇਖਣ ਵਿਚ ਆਇਆ ਹੈ ਕਿ ਬਹੁਤੇ ਦੰਭੀ ਸੰਤ ਬਾਣਾ ਤਾਂ ਸੰਤਾਂ ਵਾਲਾ ਧਾਰਨ ਕਰਦੇ ਹਨ, ਗਲ ਵਿਚ ਮਾਲਾ ਵੀ ਹੁੰਦੀ ਹੈ ਅਤੇ ਦਸਤਾਰ ਵੀ ਗੋਲ ਹੁੰਦੀ ਹੈ। ਇਸ ਭੇਖ ਦੇ ਨਾਲ ਭੋਲੀ ਭਾਲੀ ਸੰਗਤ ਨੂੰ ਆਪਣੇ ਮਗਰ ਲਾ ਲੈਂਦੇ ਹਨ। ਇਸ ਤਰ੍ਹਾਂ ਇਹੋ ਜਹੇ ਪਖੰਡੀ ਸਾਧ ਸੰਤ ਆਪਣਾ ਮਕਸਦ ਹੱਲ ਕਰ ਲੈਂਦੇ ਹਨ।

ਸੰਤ ਕਿਸੇ ਬਾਣੇ ਦਾ ਨਾਮ ਨਹੀਂ ਹੈ, ਸੰਤ ਤਾਂ ਸੁਰਤੀ ਬਿਰਤੀ ਦਾ ਨਾਮ ਹੈ। ਸੁਰਤ ਸ਼ਬਦ-ਗੁਰੂ ਨਾਲ ਜੁੜ ਗਈ ਤਾਂ ਸੱਚਾ ਸੰਤ ਹੈ, ਨਹੀਂ ਤਾਂ ਉਸ ਨੂੰ ਸੰਤ ਕਿਹਾ ਹੀ ਨਹੀਂ ਜਾ ਸਕਦਾ। ਮਸਕੀਨ ਜੀ ਸਦਾ ਸਾਦਾ ਬਾਣਾ ਅਤੇ ਕਾਲੀ ਦਸਤਾਰ ਸਜਾਉਂਦੇ ਸਨ। ਉਹਨਾਂ ਦੀ ਆਪਣੀ ਕੋਈ ਮਰਯਾਦਾ ਨਹੀਂ ਸੀ, ਪੰਥ ਦੀ ਅਤੇ ਗੁਰੂ ਦੀ ਮਰਯਾਦਾ ਦਾ ਹੀ ਪਰਚਾਰ ਕਰਦੇ ਸਨ। ਆਪਣਾ ਕੋਈ ਡੇਰਾ ਵੀ ਨਹੀਂ ਸੀ ਬਣਾਇਆ, ਇਸੇ ਕਰਕੇ ਉਹਨਾਂ ਨੂੰ ਕੋਈ ਵੀ ਸੰਤ ਕਹਿ ਕੇ ਨਹੀਂ ਸੀ ਬੁਲਾਉਂਦਾ। ਜੇਕਰ ਡੂੰਘੀ ਦ੍ਰਿਸ਼ਟੀ ਨਾਲ ਦੇਖਿਆ ਜਾਵੇ ਤਾਂ 'ਮਸਕੀਨ' ਜੀ ਦੇ ਜੀਵਨ ਤੋਂ ਪ੍ਰਗਟ ਹੁੰਦਾ ਸੀ ਕਿ ਉਹਨਾਂ ਦੀ ਸੁਰਤੀ ਬਿਰਤੀ ਗਗਨ-ਮੰਡਲਾਂ ਨੂੰ ਛੂਹ ਰਹੀ ਸੀ। ਗੁਰਬਾਣੀ-ਵੀਚਾਰ ਦੱਸ ਰਹੀ ਹੈ ਕਿ ਉਹ ਇਸ ਸਮੇਂ ਦੀ ਮਹਾਨ ਪਵਿੱਤਰ ਆਤਮਾ ਹਨ, ਜਿਨ੍ਹਾਂ ਉਪਰ ਗੁਰੂ ਨਾਨਕ ਸਾਹਿਬ ਦੀ ਅਪਾਰ ਬਖ਼ਸ਼ਿਸ਼ ਸੀ, ਜੋ ਭਲੀ-ਭਾਂਤ ਨਜ਼ਰ ਆ ਰਹੀ ਸੀ:-

*ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਘਰਿ ਦੁਆਰੇ॥*

*(ਆਸਾ ਮ: ੫, ਅੰਗ ੪੦੬)*

ਮਸਕੀਨ ਜੀ ਦੇ ਬੋਲ ਬੜੇ ਮਿੱਠੇ, ਮਧੁਰ ਅਤੇ ਰਸਦਾਇਕ ਹੁੰਦੇ ਸਨ। ਇਹ ਰਸ-ਭਰੇ ਬੋਲ, ਅੰਮ੍ਰਿਤ-ਦ੍ਰਿਸ਼ਟੀ ਅਮਰ-ਲੋਕ ਦੀ ਪ੍ਰਾਪਤੀ ਦੀ ਨਿਸ਼ਾਨੀ ਹੁੰਦੀ ਹੈ:-

*ਪ੍ਰਭ ਜੀ ਬਸਹਿ ਸਾਧ ਕੀ ਰਸਨਾ॥*
*ਨਾਨਕ ਜਨ ਕਾ ਦਾਸਨ ਦਸਨਾ॥*

*(ਸੁਖਮਨੀ ਸਾਹਿਬ)*

ਅਜਿਹੇ ਬੋਲ ਤੇ ਦ੍ਰਿਸ਼ਟੀ ਜੀਵਨ ਵਿਚ ਅੰਮ੍ਰਿਤ ਘੋਲ ਦਿੰਦੀ ਹੈ। ਮਸਕੀਨ ਜੀ ਦਾ ਜੀਵਨ ਅੰਮ੍ਰਿਤ-ਮਈ ਸੀ। ਉਹਨਾਂ ਦੇ ਕੋਲ ਬੈਠਣ ਨਾਲ ਹੀ ਮਨ ਇਵੇਂ ਸ਼ਾਂਤ ਹੋ ਜਾਂਦਾ ਸੀ ਜਿਵੇਂ ਚੰਦਨ ਦੀ ਸੁਗੰਧੀ ਸਾਰੇ ਜੰਗਲ ਦੇ ਵਾਤਾਵਰਨ ਨੂੰ ਸੁਗੰਧੀ ਨਾਲ ਭਰ ਦਿੰਦੀ ਹੈ। ਮਸਕੀਨ ਜੀ ਦੇ ਕਿਸੇ ਇਲਾਕੇ ਵਿਚ ਆਉਣ ਨਾਲ ਹੀ ਸਾਰੇ ਇਕਾਲੇ ਵਿਚ ਸੁਗੰਧੀ ਫੈਲ ਜਾਂਦੀ ਸੀ। ਇਸ ਤਰ੍ਹਾਂ ਲੱਗਦਾ ਸੀ ਜਿਵੇਂ ਕੋਈ ਮਹਾਨ ਬਖ਼ਸ਼ੀ ਹੋਈ ਪਵਿੱਤਰ ਆਤਮਾ, ਆਤਮ-ਦਰਸ਼ੀ, ਸੰਤ ਬ੍ਰਹਮ ਗਿਆਨੀ, ਪੂਰਨ ਪੁਰਖ ਦੇ ਦਰਸ਼ਨ ਨਸੀਬ ਹੋ ਰਹੇ ਹੋਣ:-

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥*

*(ਅੰਗ ੬੪੯)*

ਮਸਕੀਨ ਜੀ ਦੀ ਸੰਗਤ ਕਰਨ ਦਾ ਮੈਨੂੰ ਸੁਭਾਗ ਸਮਾਂ ਪ੍ਰਾਪਤ ਹੋ ਰਿਹਾ ਸੀ। ਹਰ ਸਾਲ ਕੁਝ ਸਮਾਂ ਅਜਿਹਾ ਮਿਲ ਜਾਂਦਾ ਸੀ ਕਿ ਘਰ ਵਾਲਿਆਂ ਤੋਂ ਵਖਰੇ ਹੋ ਕੇ ਅਨੰਦ ਮਾਣ ਲਈਦਾ ਸੀ। ਫਿਰ ਕਥਾ ਕੀਰਤਨ ਤੋਂ ਸਿਵਾ ਸਾਰਾ ਦਿਨ ਹੋਰ ਕੋਈ ਕੰਮ ਨਹੀਂ ਸੀ ਹੁੰਦਾ। ਮੈਂ ਮਸਕੀਨ ਜੀ ਦੀਆਂ ਗੁਰੂ-ਬਚਨਾਂ ਅਨੁਸਾਰ ਰਿੱਧੀਆਂ ਸਿੱਧੀਆਂ ਪਰਕਰਮਾ ਕਰਦੀਆਂ ਦੇਖੀਆਂ ਸਨ। ਪ੍ਰਭੁਤਾ, ਧਨ ਦੀ ਵਰਖਾ, ਸੰਗਤਾਂ ਦਾ ਸਤਿਕਾਰ ਕਰਨਾ ਅਤੇ ਉਪਮਾ ਦੀ ਵਰਖਾ ਹੋ ਰਹੀ ਸੀ।

ਧੰਨ ਗੁਰੂ ਰਾਮਦਾਸ ਜੀ ਦੇ ਪਵਿੱਤਰ ਅਸਥਾਨ ਸ੍ਰੀ ਅੰਮ੍ਰਿਤਸਰ ਦੇ ਦੀਵਾਨ ਹਾਲ ਵਿਚ ਇਸ ਤਰ੍ਹਾਂ ਦਾ ਸੰਨਾਟਾ ਛਾ ਜਾਂਦਾ ਸੀ ਜਿਸ ਤਰ੍ਹਾਂ ਉਥੇ ਕੇਵਲ ਗਿਆਨੀ ਜੀ ਇਕੱਲੇ ਹੀ ਕਥਾ ਕਰਦੇ ਹੋਣ। ਕਿਉਂਕਿ

ਅਜਿਹੇ ਮਹਾਂਪੁਰਸ਼ਾਂ ਦੇ ਹਿਰਦੇ ਵਿਚ ਪ੍ਰਭੂ ਦਾ ਵਾਸਾ ਹੁੰਦਾ ਹੈ, ਇਸ ਲਈ ਸੰਗਤਾਂ ਉਪਰ ਜਾਦੂ ਵਾਂਗ ਅਸਰ ਹੁੰਦਾ ਸੀ। ਸਮਾਂ ਰੁਕ ਜਾਂਦਾ ਸੀ, ਘੜੀਆਂ ਰੁਕ ਜਾਂਦੀਆਂ ਸਨ। ਗੁਰਵਾਕ ਹੈ:-

*ਗੁਰਸਿਖਾਂ ਕੀ ਹਰਿ ਧੂੜਿ ਦੇਹਿ*
*ਹਮ ਪਾਪੀ ਭੀ ਗਤਿ ਪਾਂਹਿ॥*

*(ਅੰਗ ੧੪੨੪)*

ਅਜਿਹੇ ਮਹਾਨ ਗੁਰਸਿੱਖਾਂ ਦੀ ਚਰਨ-ਧੂੜੀ ਮਸਤਕ 'ਤੇ ਲਗਾਉਣ ਨਾਲ ਹੀ ਜੀਵਨ ਵਿਚ ਪਲਟਾ ਆ ਜਾਂਦਾ ਹੈ ਅਤੇ ਜੀਵਨ ਨੂੰ ਸਹੀ ਸੇਧ ਮਿਲ ਜਾਂਦੀ ਹੈ। ਗੁਰਸਿੱਖੀ ਇਕ ਅਜੇਹੀ ਅਵਸਥਾ ਦਾ ਨਾਮ ਹੈ ਜੋ ਅਧਿਆਤਮਿਕ ਜਗਤ ਦਾ ਸਿਖਰ ਹੈ। ਅਜਿਹੇ ਮਹਾਂਪੁਰਸ਼ ਦੀ ਰਸਨਾ ਰੱਬੀ ਗਿਆਨ ਦੇ ਰਤਨਾਂ ਨਾਲ ਜੜਤ ਹੁੰਦੀ ਹੈ। ਉਹਨਾਂ ਦੀ ਸਾਧਨਾ ਸਫਲ ਹੋ ਜਾਂਦੀ ਹੈ। ਉਹਨਾਂ ਦੇ ਬਚਨਾਂ ਵਿਚ ਸੱਤਿਆ, ਦ੍ਰਿਸ਼ਟੀ ਵਿਚ ਅੰਮ੍ਰਿਤ, ਕਦਮਾਂ ਵਿਚ ਕ੍ਰਾਂਤੀ ਅਤੇ ਹੱਥਾਂ ਵਿਚ ਬਰਕਤ ਹੁੰਦੀ ਹੈ। ਉਹਨਾਂ ਦਾ ਨਿਤ ਦਾ ਕਰਮ ਸਬਰ ਅੰਦਰ ਰਹਿਣਾ ਅਤੇ ਆਪਣੀ ਹੋਂਦ ਦਾ ਢੰਡੋਰਾ ਨਾ ਦੇਣਾ ਹੁੰਦਾ ਹੈ। ਹਰ ਜੀਵ ਲਈ ਸੁੱਖ ਮੰਗਣਾ, ਇਹੀ ਉਹਨਾਂ ਦੇ ਜੀਵਨ ਦਾ ਲਕਸ਼ ਹੁੰਦਾ ਹੈ। ਸੋ ਮਸਕੀਨ ਜੀ ਦਾ ਸੁਭਾਅ ਇਹਨਾਂ ਗੱਲਾਂ ਨਾਲ ਮੇਲ ਖਾਂਦਾ ਸੀ। ਇਸ ਕਰਕੇ ਇਹ ਬਿਲਕੁਲ ਸੱਚਾਈ ਹੈ ਕਿ ਭਾਵੇਂ ਉਹਨਾਂ ਨੇ ਕੁੜਤਾ ਪਜਾਮਾ ਹੀ ਪਾਇਆ ਹੁੰਦਾ ਸੀ। ਕੁੜਤੇ ਦੇ ਉਪਰ ਵਾਸਕਟ ਵੀ ਪਹਿਨਦੇ ਸਨ ਅਤੇ ਦਸਤਾਰ ਕਾਲੀ ਸਜਾਉਂਦੇ ਸਨ, ਪਰੰਤੂ ਅੰਦਰੋਂ ਉਹਨਾਂ ਦੀ ਸੁਰਤੀ ਬਿਰਤੀ ਗੁਰੂ ਨਾਲ ਜੁੜੀ ਹੋਣ ਦੇ ਕਾਰਨ ਉਹ ਅੱਜ ਦੇ ਸਮੇਂ ਦੇ ਮਹਾਨ ਸੰਤ ਤੇ ਬ੍ਰਹਮ ਗਿਆਨੀ ਹੀ ਸਨ।

ਮਸਕੀਨ ਜੀ ਪਿਛਲੇ 50 ਸਾਲਾਂ ਤੋਂ ਸੰਗਤਾਂ ਨੂੰ ਸ਼ਬਦ-ਗੁਰੂ ਤੇ ਗੁਰੂ-ਪੰਥ ਨਾਲ ਜੋੜਨ ਦਾ ਉਪਰਾਲਾ ਕਰਦੇ ਆ ਰਹੇ ਸਨ। ਪੰਥ ਦੀ ਮਰਯਾਦਾ ਅਤੇ ਅਕਾਲ ਤਖ਼ਤ ਸਾਹਿਬ ਨਾਲ ਜੁੜਨ ਦੀ ਪ੍ਰੇਰਨਾ ਹੀ ਕਰਦੇ ਆ ਰਹੇ ਸਨ।

ਗੁਰੂ ਨਾਨਕ ਦੇਵ ਜੀ ਨੇ ਨੌ ਖੰਡ ਪ੍ਰਿਥਵੀ ਦਾ ਭਰਮਣ ਕੀਤਾ ਅਤੇ ਸੰਗਤਾਂ ਨੂੰ ਸ਼ਬਦ-ਗੁਰੂ ਨਾਲ ਹੀ ਸਦਾ ਜੋੜਿਆ। ਗੁਰੂ ਅਮਰਦਾਸ ਜੀ ਨੇ 22 ਮੰਜੀਆਂ ਧਰਮ-ਪ੍ਰਚਾਰ ਲਈ ਥਾਪ ਦਿੱਤੀਆਂ ਸਨ। ਪਿਛਲੇ 50 ਸਾਲਾਂ ਤੋਂ ਮਸਕੀਨ ਜੀ ਵੀ ਗੁਰੂ ਮਹਾਰਾਜ ਦੇ ਨਕਸ਼ੇ-ਕਦਮ 'ਤੇ ਚਲਦਿਆਂ ਦੇਸ਼ਾਂ ਬਿਦੇਸ਼ਾਂ ਵਿਚ ਜਾ ਕੇ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ

ਪਰਚਾਰ ਕਰਦੇ ਹੋਏ ਸੰਗਤਾਂ ਨੂੰ ਗੁਰੂ-ਸ਼ਬਦ ਨਾਲ ਜੋੜ ਰਹੇ ਸਨ। ਗੁਰੂ-ਪਿਆਰਿਆਂ ਉਪਰ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਸੀ।

ਮਸਕੀਨ ਜੀ ਅੰਦਰੋਂ ਗੁਰੂ-ਸ਼ਬਦ ਨਾਲ ਪੂਰਨ ਤੌਰ 'ਤੇ ਜੁੜੇ ਹੋਏ ਸਨ, ਇਸੇ ਕਰਕੇ ਹੀ ਜਦੋਂ ਵੀ ਆਪ ਜੀ ਕਥਾ ਸ਼ੁਰੂ ਕਰਦੇ ਸਨ ਤਾਂ ਉਹਨਾਂ ਦੀ ਰਸਨਾ ਰੱਬੀ ਰਸ ਨਾਲ ਭਰੀ ਹੋਈ ਹੁੰਦੀ ਸੀ। ਸ਼ਬਦ-ਪ੍ਰਮਾਣਾਂ ਦੀ ਵਰਖਾ ਹੋ ਰਹੀ ਹੁੰਦੀ ਸੀ। ਬੇਅੰਤ ਸੰਗਤਾਂ ਅਨੰਦ ਮਾਣਦੀਆਂ ਸਨ। ਜਿਥੇ ਵੀ ਆਪ ਜਾਂਦੇ ਸਨ, ਉਥੇ ਹਜ਼ਾਰਾਂ ਦੀ ਗਿਣਤੀ ਵਿਚ ਦੂਰ-ਦੁਰਾਡੇ ਤੋਂ ਸੰਗਤਾਂ ਪਹੁੰਚ ਜਾਂਦੀਆਂ ਸਨ। ਗੁਰੂ-ਵਾਕ ਹੈ:-

***ਪ੍ਰਭ ਜੀ ਬਸਹਿ ਸਾਧ ਕੀ ਰਸਨਾ॥***
***ਨਾਨਕ ਜਨ ਕਾ ਦਾਸਨ ਦਸਨਾ॥***

*(ਸੁਖਮਨੀ ਸਾਹਿਬ)*

ਸੋ ਗਿ: ਸੰਤ ਸਿੰਘ ਜੀ ਮਸਕੀਨ ਦੀ ਰਸਨਾ ਉਪਰ ਪ੍ਰਭੂ ਹੀ ਵੱਸ ਰਿਹਾ ਸੀ। ਉਹਨਾਂ ਦੀ ਰਸਨਾ ਸਦਾ ਪ੍ਰਭੂ ਦੇ ਨਮ-ਰਸ ਨਾਲ ਸਰਸ਼ਾਰ ਰਹਿੰਦੀ ਸੀ। ਇਤਨੀ ਬਾਰੀਕੀ ਨਾਲ ਦਲੀਲ ਦੇਣੀ, ਸ਼ਬਦ-ਪ੍ਰਮਾਣ ਦੇਣਾ ਅਤੇ ਅਨੁਭਵ-ਪ੍ਰਕਾਸ਼ ਨਾਲ ਸੰਗਤਾਂ ਨੂੰ ਆਪਣੀ ਕਹੀ ਹੋਈ ਗੱਲ ਮਨਾ ਲੈਣੀ ਇਹ ਕਾਬਲੀਅਤ ਮਸਕੀਨ ਜੀ ਨੂੰ ਗੁਰੂ-ਬਖ਼ਸ਼ਿਸ਼ ਸੀ। ਸੰਗਤਾਂ ਨੂੰ ਮਸਕੀਨ ਜੀ ਬ੍ਰਹਮ ਦਾ ਗਿਆਨ, ਗਗਨ-ਮੰਡਲਾਂ ਅਤੇ ਸੂਖਸ਼ਮ ਦੁਨੀਆਂ ਦੀਆਂ ਗੱਲਾਂ ਸੁਣਾਉਂਦੇ ਸਨ।

***ਕੋਈ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ॥***

*(ਅੰਗ ੪੦੬)*

ਸ਼ਬਦ-ਗੁਰੂ ਦੇ ਮਿਲਾਪ ਤੋਂ ਬਿਨਾਂ ਇੰਜ ਸਾਰੀਆਂ ਗੱਲਾਂ ਅਸੰਭਵ ਹਨ। ਮਨ ਵਿਚ ਪ੍ਰਮਾਤਮਾ ਵਸਿਆ ਹੋਵੇ ਤਾਂ ਅੱਖਾਂ ਦੀ ਮਾਸੂਮੀਅਤ, ਪਵਿੱਤਰਤਾ ਤੇ ਖ਼ੁਮਾਰੀ ਇਹ ਜ਼ਾਹਰ ਕਰ ਦੇਂਦੀ ਹੈ ਕਿ ਪ੍ਰਭੂ ਅੱਖਾਂ ਦੇ ਅੰਦਰ ਆਣ ਸਮਾਇਆ ਹੈ। ਪ੍ਰਮਾਤਮਾ ਮਨ ਵਿਚ ਵਸਿਆ ਹੋਵੇ ਤਾਂ ਰਸਨਾ ਰਸ ਨਾਲ ਭਰੀ ਹਰ ਵਕਤ ਉਸੇ ਦਾ ਹੀ ਉਚਾਰਨ ਕਰਦੀ ਹੈ। ਅਜਿਹਾ ਸਭ ਕੁਝ ਉਸ ਮਹਾਨ ਆਤਮਾ ਵਿਚ ਦੇਖਣ ਨੂੰ ਮਿਲਿਆ ਹੈ।

ਭੁੱਲਾਂ ਲਈ ਖਿਮਾ ਬਖ਼ਸ਼ਣਾ!

ਗੁਰੂ-ਪੰਥ ਦਾ ਦਾਸ:
ਗੁੰਮਨਾਮ

## ਭੁੱਲੀਆਂ ਵਿਸਰੀਆਂ ਯਾਦਾਂ-I

ਗਿ: ਸੰਤ ਸਿੰਘ ਜੀ ਮਸਕੀਨ ਦਾ ਜਨਮ ਫ਼ਰੰਟੀਅਰ ਦੇ ਇਲਾਕੇ ਜ਼ਿਲਾ ਬੰਨੂੰ, ਤਹਿਸੀਲ 'ਲੱਕੀ ਮਰੱਵਤ' ਵਿਚ ਸ: ਕਰਤਾਰ ਸਿੰਘ ਜੀ ਦੇ ਗ੍ਰਹਿ ਵਿਖੇ ਹੋਇਆ। ਇਸ ਇਲਾਕੇ ਵਿਚ ਕਾਫ਼ੀ ਗਿਣਤੀ ਵਿਚ ਹਿੰਦੂ-ਸਿੱਖ ਤੇ ਸਹਿਜਧਾਰੀ ਪਰਿਵਾਰ ਰਹਿੰਦੇ ਸਨ।

ਮਸਕੀਨ ਜੀ ਦੇ ਪਿਤਾ ਦੇ ਦੋ ਭਰਾ ਸਨ। ਮਹਾਂ ਪੁਰਸ਼ਾਂ ਦੀ ਸੰਗਤ ਕਾਰਨ ਸ: ਕਰਤਾਰ ਸਿੰਘ ਜੀ ਸਿੰਘ ਸਜ ਗਏ ਸਨ। ਉਸ ਇਲਾਕੇ ਵਿਚ ਰੱਬੀ ਅਤੇ ਅਧਿਆਤਮਕ ਰੰਗ ਵਿਚ ਰੰਗੀਆਂ ਹੋਈਆਂ ਦੋ ਆਤਮਾਵਾਂ—ਸੰਤ ਭਗਤ ਸਿੰਘ ਜੀ ਜੋ ਨੇਤਰਹੀਨ ਸਨ ਅਤੇ ਸੰਤ ਭਗਤ ਜੋਧਾ ਰਾਮ ਸਿੰਘ ਜੀ—ਰਹਿੰਦੀਆਂ ਸਨ। ਉਹਨਾਂ ਦੀ ਇਹ ਭਾਵਨਾ ਹੁੰਦੀ ਸੀ ਕਿ ਉਥੇ ਹਰ ਪਰਿਵਾਰ ਵਿਚ ਇਕ ਸਿੰਘ ਜ਼ਰੂਰ ਸਜੇ ਅਤੇ ਗੁਰਬਾਣੀ ਦਾ ਪਾਠ ਕਰੇ। ਸ: ਕਰਤਾਰ ਸਿੰਘ ਜੀ ਅਤੇ ਸੰਤ ਭਗਤ ਜੋਧਾ ਰਾਮ ਸਿੰਘ ਜੀ ਮਾਸੀ ਦੇ ਪੁੱਤ-ਭਰਾ ਸਨ। ਇਹਨਾਂ ਦੀਆਂ ਮਾਤਾਵਾਂ ਸਕੀਆਂ ਭੈਣਾਂ ਸਨ। ਇਹਨਾਂ ਬੀਬੀਆਂ ਉਪਰ ਗੁਰਬਾਣੀ ਦਾ ਏਨਾ ਰੰਗ ਚੜ੍ਹਿਆ ਹੋਇਆ ਸੀ ਕਿ ਹਰ ਸਮੇਂ ਉਹਨਾਂ ਦੀ ਰਸਨਾ 'ਤੇ ਸੁਖਮਨੀ ਸਾਹਿਬ ਦਾ ਪਾਠ ਚਲਦਾ ਰਹਿੰਦਾ ਸੀ। ਇਸੇ ਮਾਹੌਲ ਵਿਚ ਸ: ਕਰਤਾਰ ਸਿੰਘ ਜੀ ਦਾ ਜਨਮ ਹੋਇਆ।

ਮਸਕੀਨ ਜੀ ਦਾ ਬਚਪਨ ਗੁਰਬਾਣੀ ਦੇ ਮਾਹੌਲ ਵਿਚ ਬੀਤਣ ਲੱਗਾ। ਮਸਕੀਨ ਜੀ ਦੀ ਇਕ ਭੈਣ ਸੀ ਸੁਜਾਨ ਕੌਰ। ਮਸਕੀਨ ਜੀ ਦੀ ਕਥਾ-ਵੀਚਾਰ ਦੀ ਲਗਨ ਪੁਰਾਣੇ ਜਨਮ ਦੇ ਸੰਸਕਾਰਾਂ ਕਰਕੇ ਹੀ ਸੀ। ਪੁਰਾਣੇ ਬਜ਼ੁਰਗ ਦੱਸਦੇ ਹਨ ਕਿ ਸ: ਕਰਤਾਰ ਸਿੰਘ ਜੀ ਦੀ ਕੋਈ ਔਲਾਦ ਨਹੀਂ ਸੀ। ਬੜੀਆਂ ਅਰਦਾਸਾਂ ਦੇ ਬਾਅਦ ਮਸਕੀਨ ਜੀ ਦਾ ਜਨਮ ਹੋਇਆ। ਉਹਨਾਂ ਦਿਨਾਂ ਵਿਚ ਇਕ ਪ੍ਰਭੂ ਰੰਗ ਵਿਚ ਰੰਗੀ ਹੋਈ ਇਕ ਰਸਿਕ ਆਤਮਾ ਕਥਾ ਕਰਿਆ ਕਰਦੇ ਸਨ। ਉਹ ਸਨ ਸਹਿਜਧਾਰੀ ਬਾਬਾ ਥਾਰੂ। ਕਹਿੰਦੇ ਹਨ ਕਿ ਉਹਨਾਂ ਨੇ ਹੀ ਦੁਬਾਰਾ ਮਸਕੀਨ ਜੀ ਦੇ ਰੂਪ ਵਿਚ ਜਨਮ ਲਿਆ ਹੈ।

ਪੁਰਾਣੇ ਸਮੇਂ ਗੁਰਬਾਣੀ ਦੀ ਸੰਥਿਆ ਧਰਮਸਾਲਾਵਾਂ ਵਿਚ ਦਿੱਤੀ ਜਾਂਦੀ ਸੀ। ਇਹ ਸੰਥਾ ਗ੍ਰੰਥੀ ਭਾਈ ਪੈੜਾ ਸਿੰਘ ਜੀ ਬੱਚਿਆਂ ਨੂੰ ਦਿੰਦੇ ਸਨ। ਬੱਚਿਆਂ ਨੂੰ ਗੁਰਬਾਣੀ-ਪਾਠ ਸਿਖਾਇਆ ਜਾਂਦਾ ਸੀ,ਖ਼ਾਸ ਕਰਕੇ

ਸ਼ਾਮ ਨੂੰ ਰਹਰਾਸਿ ਸਾਹਿਬ ਦਾ ਪਾਠ ਸਭ ਨੂੰ ਬਿਠਾ ਕੇ ਕਰਾਉਂਦੇ ਸਨ। ਮਸਕੀਨ ਜੀ ਬੜੀ ਸੁਰ ਦੇ ਵਿਚ ਪਾਠ ਕਰਦੇ ਸਨ, ਇਸ ਲਈ ਇਹਨਾਂ ਦੇ ਹਿਰਦੇ ਵਿਚ ਬਾਣੀ ਸ਼ੁਰੂ ਤੋਂ ਹੀ ਪ੍ਰਵੇਸ਼ ਕਰ ਗਈ।

ਸੰਨ 1947 ਨੂੰ ਦੇਸ਼-ਵੰਡ ਸਮੇਂ ਮਸਕੀਨ ਜੀ ਦੀ ਆਯੂ 12 ਕੁ ਸਾਲ ਦੀ ਸੀ। ਆਪ ਪਹਿਲਾਂ ਕੁਰਸ਼ੇਤਰ ਆਏ। ਫਿਰ ਕੁਝ ਰਫ਼ਿਊਜੀ ਫ਼ਰੀਦਾਬਾਦ ਜਾ ਕੇ ਵਸ ਗਏ ਅਤੇ ਕੁਝ ਅਲਵਰ। ਮਸਕੀਨ ਜੀ ਬਹਾਦਰਪੁਰ (ਜ਼ਿਲ੍ਹਾ ਅਲਵਰ, ਰਾਜਿਸਥਾਨ) ਪਿੰਡ ਵਿਚ ਆ ਗਏ। ਇਹਨਾਂ ਦੇ ਪਿਤਾ ਜੀ ਕਿਰਤੀ ਸਨ ਅਤੇ ਖੇਤੀ-ਬਾੜੀ ਵੀ ਕਰ ਲੈਂਦੇ ਸਨ।

ਮਸਕੀਨ ਜੀ ਸਿਖਸ਼ਾ ਵੀ ਗ੍ਰਹਿਣ ਕਰਦੇ ਰਹੇ। 18 ਕੁ ਸਾਲ ਦੀ ਉਮਰ ਵਿਚ ਆਪ ਉਦਾਸੀਂ ਬਿਰਤੀ ਰੱਖਣ ਲੱਗ ਪਏ ਸਨ, ਪਰੰਤੂ ਘਰ ਦੀ ਆਰਥਿਕ ਸਥਿਤੀ ਕਾਰਨ ਕਿਰਤ ਵੀ ਕਰਦੇ ਸਨ। ਪਿਤਾ ਜੀ ਨਾਲ ਕਾਫ਼ੀ ਹੱਥ ਵਟਾਉਦੇ ਸਨ। ਇਹਨਾਂ ਦੀ ਭੈਣ ਦਾ ਵਿਆਹ ਹੋ ਚੁੱਕਾ ਸੀ। ਆਪ ਜੀ ਨੇ ਰੇਲਵੇ ਵਿਚ ਡਰਾਈਵਰ ਦੀ ਟਰੇਨਿੰਗ ਲਈ, ਦੋ ਤਿੰਨ ਮਹੀਨੇ ਤੋਂ ਬਾਅਦ ਕੰਮ ਵਿਚੇ ਹੀ ਛੱਡ ਕੇ ਬਿਨਾਂ ਦੱਸਿਆਂ ਬੰਬਈ ਚਲੇ ਗਏ। ਬੰਬਈ ਵਿਚ ਸ਼ਾਮ ਨੂੰ ਕੋਹਲੀਵਾੜਾ ਗੁਰਦੁਆਰੇ ਜਾਂਦੇ ਸਨ। ਉਥੋਂ ਦੇ ਗ੍ਰੰਥੀ ਭਾਈ ਰਾਮ ਸਿੰਘ ਜੀ ਸੂਰਜ ਪ੍ਰਕਾਸ਼ ਦੀ ਕਥਾ ਕਰਦੇ ਸਨ ਤੇ ਮਸਕੀਨ ਜੀ ਪੋਥੀ ਤੋਂ ਪੜ੍ਹਿਆ ਕਰਦੇ ਸਨ। ਉਥੇ ਹੀ ਸਿੰਧੀ ਗੁਰਦੁਆਰੇ ਨਾਨਕ ਦਰਬਾਰ ਵਿਚ ਸਵੇਰੇ ਜਾ ਕੇ ਸੁਖਮਨੀ ਸਾਹਿਬ ਦਾ ਪਾਠ ਬੜੀ ਮਿੱਠੀ ਸੁਰ ਵਿਚ ਕਰਿਆ ਕਰਦੇ ਸਨ ਅਤੇ ਫਿਰ ਕਿਰਤ ਕਰਨ ਲਈ ਚਲੇ ਜਾਂਦੇ ਸਨ।

ਮਸਕੀਨ ਜੀ ਦਾ ਇਸੇ ਦੌਰਾਨ ਬਾਬਾ ਬਲਵੰਤ ਸਿੰਘ ਜੀ ਨਾਲ ਸੰਪਰਕ ਹੋਇਆ। ਆਪ ਨਿਰਮਲ ਸੰਪ੍ਰਦਾਇ ਵਿਚੋਂ ਸਨ ਅਤੇ ਗੁਰਬਾਣੀ-ਵਿਆਕਰਣ ਦੇ ਮਹਾਨ ਪੰਡਿਤ ਸਨ। ਆਪ ਜੀ ਇਹਨਾਂ ਦੇ ਨਾਲ ਹੀ ਸੰਬਲਪੁਰ (ਉੜੀਸਾ) ਚਲੇ ਗਏ। ਉਥੇ ਜਾ ਕੇ ਗੁਰਦੁਆਰੇ ਵਿਚ ਗ੍ਰੰਥੀ ਦੀ ਸੇਵਾ ਕੀਤੀ ਅਤੇ ਨਾਲ ਹੀ ਸਾਧ-ਸੰਤ ਆਏ ਗਏ ਦੀ ਸੇਵਾ ਵੀ ਕਰਦੇ ਸਨ। ਇਥੇ ਹੀ ਇਹਨਾਂ ਨੇ ਬਾਬਾ ਜੀ ਪਾਸੋਂ ਕਈ ਗ੍ਰੰਥਾਂ ਦਾ ਅਧਿਐਨ ਕੀਤਾ ਅਤੇ ਕਥਾ ਵੀ ਕਰਦੇ ਰਹੇ।

ਮਸਕੀਨ ਜੀ ਨੂੰ ਦਸਮ ਗ੍ਰੰਥ ਵਿਚੋਂ ਕ੍ਰਿਸ਼ਨਾ ਅਵਤਾਰ ਅਤੇ ਰਾਮਾ ਅਵਤਾਰ ਦਾ ਵੀ ਕਾਫ਼ੀ ਗਿਆਨ ਸੀ। ਕਈ ਵਾਰ ਆਪ ਸੰਬਲਪੁਰ ਮੰਦਿਰ ਵਿਚ ਕਥਾ ਕਰਨ ਵੀ ਚਲੇ ਜਾਇਆ ਕਰਦੇ ਸਨ।

ਕਈ ਸਿੱਖਾਂ ਦਾ ਇਹ ਇਤਰਾਜ਼ ਸੀ ਕਿ ਮਸਕੀਨ ਜੀ ਗੁਰਦੁਆਰੇ ਦੇ ਗ੍ਰੰਥੀ ਹੋ ਕੇ ਮੰਦਿਰ ਵਿਚ ਕਥਾ ਕਰਨ ਕਿਉਂ ਜਾਂਦੇ ਹਨ, ਪਰੰਤੂ ਇਹਨਾਂ ਲਈ ਤਾਂ ਦੋਵੇਂ ਅਸਥਾਨ ਰੱਬ ਦਾ ਹੀ ਘਰ ਹਨ। ਇਸ਼ ਨਰਾਜ਼ਗੀ ਦੇ ਕਾਰਨ ਆਪ ਉਪਰਾਮ ਹੋ ਗਏ ਤੇ ਗ੍ਰੰਥੀ ਦੀ ਸੇਵਾ ਛੱਡ ਦਿੱਤੀ। ਸੰਬਲਪੁਰ ਵਿਚ ਹੀ ਆਪ ਜੀ ਦੇ ਪਿਤਾ ਜੀ ਅਕਾਲ ਚਲਾਣਾ ਕਰ ਗਏ ਤਾਂ ਆਪ ਉਥੋਂ ਝਾਂਸੀ ਚਲੇ ਗਏ ਅਤੇ ਉਥੇ ਗੁਰਦੁਆਰੇ ਕਥਾ ਕੀਤੀ। ਉਥੋਂ ਆਪ ਲਲਿਤਪੁਰ, ਗਵਾਲੀਅਰ ਪਹੁੰਚ ਗਏ।

ਆਪ ਜੀ ਦੀ ਸ਼ਾਦੀ ਕਿੰਗਜ਼ਵੇ ਕੈਂਪ ਦਿੱਲੀ ਵਿਖੇ ਬੰਨੂੰ ਨਿਵਾਸੀ ਪਰਿਵਾਰ ਦੇ ਵਿਚ ਬੀਬੀ ਸੁੰਦਰ ਕੌਰ ਜੀ ਨਾਲ ਹੋ ਗਈ। ਆਪ ਜੀ ਦੇ ਖ਼ਾਸ ਮਿੱਤਰ ਸਨ ਭਾ: ਗੁਰਦਾਸ ਸਿੰਘ ਜੀ ਅਤੇ ਸਹਿਜਧਾਰੀ ਵੀਰ ਬਿਹਾਰੀ ਲਾਲ ਜੀ। ਇਥੋਂ ਆਪ ਜੀ ਕਥਾ ਕਰਨ ਲਈ ਪਟਨਾ ਸਾਹਿਬ ਚਲੇ ਗਏ। ਉਥੋਂ ਦੇ ਪ੍ਰਬੰਧਕਾਂ ਨੇ ਥੋੜਾ ਸਮਾਂ ਕਥਾ ਕਰਨ ਲਈ ਦਿੱਤਾ। ਆਪ ਦੱਸਦੇ ਹਨ ਕਿ ਉਸ ਗੁਰਦੁਆਰੇ ਵਿਚ ਆਪ ਜੀ ਨੇ ਇਕ ਸ਼ਬਦ ਵੀ ਪੜ੍ਹਿਆ ਅਤੇ ਤਬਲੇ ਦੀ ਸੰਗਤ ਸ: ਗੁਰਬਚਨ ਸਿੰਘ ਜੀ ਨੇ ਕੀਤੀ। ਇਥੋਂ ਆਪ ਇੰਦੌਰ ਪੁੱਜੇ, ਕਿਉਂਕਿ ਆਪ ਜੀ ਦਾ ਕਥਾ ਕਰਨ ਦਾ ਢੰਗ ਕੁਝ ਅਲੱਗ ਸੀ, ਇਸ ਲਈ ਆਪ ਜੀ ਦਾ ਸੰਗਤਾਂ ਉਪਰ ਬੜਾ ਪ੍ਰਭਾਵ ਹੋਇਆ।

ਬਾਅਦ ਵਿਚ ਆਪ ਨੇ ਕਾਨ੍ਹਪੁਰ ਬਾਬਾ ਮੋਹਨ ਜੀ ਦੇ ਗੁਰਦੁਆਰੇ ਜਾ ਕੇ ਕਥਾ ਕੀਤੀ, ਜਿਥੇ ਬਾਬਾ ਸੁੰਦਰ ਸਿੰਘ ਜੀ ਅਲੀਬੇਗ ਵਾਲੇ ਵੀ ਰਹਿੰਦੇ ਸਨ। ਉਥੇ ਹੀ ਆਪ ਜੀ ਨੂੰ 'ਅਕਾਲੀ' ਗੁਰਬਚਨ ਸਿੰਘ ਜੀ ਮਿਲੇ। ਉਹਨਾਂ ਨੂੰ ਇਕ ਧਰਮਸਾਲਾ ਵੀ ਕਿਸੇ ਕਾਰਣ ਬਣਾਉਣੀ ਪਈ। ਆਪ ਉਥੇ ਹਰ ਸਾਲ ਇਕ ਮਹੀਨਾ ਕਥਾ ਕਰਿਆ ਕਰਦੇ ਸਨ। ਆਪ ਜੀ ਨੇ ਬੰਬਈ ਕੋਹਲੀਵਾੜੇ ਵਿਚ ਭਾ: ਜੋਗਾ ਸਿੰਘ ਜੀ ਦੇ ਗੁਰਦੁਆਰੇ ਵਿਚ ਵੀ ਕਥਾ ਕੀਤੀ। ਭਾਈ ਜੈਮਲ ਸਿੰਘ ਕੀ ਕਾਫ਼ੀ ਗੁਣੀ ਗਿਆਨੀ ਸਨ।

ਮਸਕੀਨ ਜੀ ਨੇ ਬੰਬਈ ਜਾ ਕੇ ਕੋਹਲੀਵਾੜਾ, ਖਾਰ, ਦਾਦਰ, ਬਾਂਦਰਾ, ਉਲਹਾਸ ਨਗਰ ਆਦਿ ਥਾਵਾਂ 'ਤੇ ਕਥਾ ਕੀਤੀ, ਜਿਸ ਦਾ ਸੰਗਤਾਂ 'ਤੇ ਆਪ ਜੀ ਦਾ ਬੜਾ ਪ੍ਰਭਾਵ ਪਿਆ।

1969-70 ਵਿਚ ਮਸਕੀਨ ਜੀ ਦਿੱਲੀ ਗੁਰਦੁਆਰਾ ਸੀਸ ਗੰਜ ਸਾਹਿਬ ਪੁੱਜੇ। ਉਥੋਂ ਦੇ ਗ੍ਰੰਥੀ ਗਿ: ਗੁਰਦੀਪ ਸਿੰਘ ਅਤੇ ਜੱਥੇਦਾਰ ਸੰਤੋਖ ਸਿੰਘ ਜੀ ਬੜੇ ਪ੍ਰਭਾਵਤ ਹੋਏ। ਜਿਵੇਂ ਭਾ: ਜੈਮਲ ਸਿੰਘ ਜੀ ਬੰਬਈ ਵਾਲਿਆਂ ਨੇ ਹਰ ਸਾਲ ਦਰਸ਼ਨ ਦੇਣ ਦਾ ਵਾਅਦਾ ਮਸਕੀਨ ਜੀ ਤੋਂ

ਲਿਆ, ਇਸੇ ਤਰ੍ਹਾਂ ਜੱਥੇਦਾਰ ਸੰਤੋਖ ਸਿੰਘ ਜੀ ਨੇ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਪੁਰਬ 'ਤੇ ਹਰ ਸਾਲ ਦਿੱਲੀ ਦਰਸ਼ਨ ਦੇਣ ਦਾ ਵਾਅਦਾ ਲਿਆ ਅਤੇ ਇਹ ਵਾਅਦੇ ਹੁਣ ਤੱਕ ਆਪ ਨਿਭਾ ਰਹੇ ਹਨ।

ਬੰਬਈ ਵਿਚ ਭਾ: ਜੈਮਲ ਸਿੰਘ ਜੀ ਦੀ ਲੜਕੀ ਦੇ ਵਿਆਹ 'ਤੇ ਕਾਫ਼ੀ ਸੱਜਣਾਂ ਤੋਂ ਛੁੱਟ ਸਿੰਘ ਸਾਹਿਬ ਗਿ: ਚੇਤ ਸਿੰਘ ਵੀ ਪੁੱਜੇ ਹੋਏ ਸਨ। ਇਸ ਵਿਆਹ ਵਿਚ ਮਸਕੀਨ ਜੀ ਵੀ ਹਾਜ਼ਰ ਸਨ। ਸਭ ਦੇ ਲਈ ਰਿਹਾਇਸ਼ ਦਾ ਬੜਾ ਵਧੀਆ ਪ੍ਰਬੰਧ ਕੀਤਾ ਗਿਆ ਸੀ, ਪਰੰਤੂ ਮਸਕੀਨ ਜੀ ਕਹਿਣ ਲੱਗੇ ਕਿ ਮੈਂ ਤਾਂ ਹਮੇਸ਼ਾ ਗੁਰਦੁਆਰੇ ਵਿਚ ਹੀ ਠਹਿਰਿਆ ਕਰਦਾ ਹਾਂ ਤੇ ਹੁਣ ਵੀ ਗੁਰਦੁਆਰੇ ਵਿਚ ਹੀ ਠਹਿਰਾਂਗਾ। ਇਹ ਸੁਣ ਕੇ ਗਿ: ਚੇਤ ਸਿੰਘ ਜੀ ਬੜੇ ਪ੍ਰਭਾਵਤ ਹੋਏ।

ਗਿਆਨੀ ਚੇਤ ਸਿੰਘ ਜੀ ਨੇ ਮਸਕੀਨ ਜੀ ਤੋਂ ਪੁੱਛਿਆ ਕਿ ਕੀ ਤੁਸੀਂ ਅੰਮ੍ਰਿਤਸਰ ਦਰਬਾਰ ਸਾਹਿਬ ਜਾਇਆ ਕਰਦੇ ਹੋ ? ਮਸਕੀਨ ਜੀ ਨੇ ਸੁਭਾਵਿਕ ਹੀ ਉਹਨਾਂ ਨੂੰ ਪਿਤਾ ਜੀ ਕਰਕੇ ਸੰਬੋਧਤ ਕੀਤਾ ਕਿ ਪਿਤਾ ਜੀ! ਕਸ਼ਮੀਰ ਜਾਣ ਲੱਗਿਆਂ ਜਾਈਦਾ ਹੈ। ਸਿੰਘ ਸਾਹਿਬ ਨੇ ਕਿਹਾ ਕਿ ਤੁਸੀਂ ਦਰਬਾਰ ਸਾਹਿਬ ਆਉ ਅਤੇ ਕਥਾ ਦਾ ਪ੍ਰੋਗ੍ਰਾਮ ਬਣਾਉ। 1971 ਤੋਂ ਸ੍ਰੀ ਦਰਬਾਰ ਸਾਹਿਬ ਦੀਵਾਨ ਹਾਲ ਵਿਚ ਕਥਾ ਦਾ ਪ੍ਰੋਗਰਾਮ ਬਣਿਆ। ਟੌਹੜਾ ਸਾਹਿਬ ਨੇ ਹਰ ਸਾਲ ਗੁਰੂ ਰਾਮਦਾਸ ਜੀ ਦੇ ਪੁਰਬ 'ਤੇ ਸ੍ਰੀ ਦਰਬਾਰ ਸਾਹਿਬ ਆਉਣ ਦਾ ਵਾਅਦਾ ਲਿਆ, ਜਿਸ ਨੂੰ ਹੁਣ ਤਕ ਆਪ ਜੀ ਨਿਭਾ ਰਹੇ ਹਨ।

ਮਸਕੀਨ ਜੀ ਦੇ ਪਾਸ ਇਕ ਐਮਬੈਸਡਰ ਗੱਡੀ ਸੀ, ਜਿਸ ਨੂੰ ਉਹ ਆਪ ਹੀ ਚਲਾਉਂਦੇ ਸਨ। ਸਾਰੇ ਇਸ ਗੱਡੀ ਨੂੰ ਪੰਥਕ ਗੱਡੀ ਕਿਹਾ ਕਰਦੇ ਸਨ। ਇਕ ਵਾਰ ਜਦੋਂ ਅਸੀਂ ਸ੍ਰੀ ਦਰਬਾਰ ਸਾਹਿਬ ਗਏ ਤੇ ਉਥੋਂ ਦੇ ਸਕੱਤਰ ਸ: ਮਹਿੰਦਰ ਸਿੰਘ ਨੇ ਸਾਨੂੰ ਜਦੋਂ ਗੱਡੀ ਚੋਂ ਉਤਰਦਿਆਂ ਵੇਖਿਆ ਤਾਂ ਗੱਡੀ ਵਿਚੋਂ 13 ਸਵਾਰੀਆਂ ਸਣੇ ਬੱਚਿਆਂ ਦੇ ਨਿਕਲੀਆਂ ਤਾਂ ਉਹ ਬੜੇ ਹੈਰਾਨ ਰਹਿ ਗਏ। ਮੇਰੇ ਕਹਿਣ ਤੋਂ ਭਾਵ ਇਹ ਹੈ ਕਿ ਮਸਕੀਨ ਜੀ ਕੀਰਤਨੀਆਂ, ਆਪਣੇ ਸਾਥੀਆਂ ਤੇ ਪਰਿਵਾਰ ਨੂੰ ਇਕ ਸਮਾਨ ਹੀ ਸਮਝਦੇ ਸਨ।

ਮਸਕੀਨ ਜੀ ਦੀ ਪਹਿਲੀ ਵਿਦੇਸ਼-ਯਾਤਰਾ ਸਿੰਗਾਪੁਰ ਦੀ ਹੋਈ। ਫਿਰ ਮਲੇਸ਼ੀਆ ਗਏ। ਉਸ ਤੋਂ ਬਾਅਦ ਕਵੈਤ ਵੀ ਗਏ। ਉਥੇ ਕੋਈ ਗੁਰਦੁਆਰਾ ਨਹੀਂ ਸੀ, ਇਸ ਕਰਕੇ ਕਿਸੇ ਦੇ ਘਰ ਵਿਚ ਹੀ ਕਥਾ ਦਾ ਪ੍ਰੋਗ੍ਰਾਮ ਹੋਇਆ ਕਰਦਾ ਸੀ। ਫਿਰ ਮਸਕੀਨ ਜੀ ਕਾਬਲ ਤੇ ਈਰਾਨ ਵੀ

ਗਏ।

ਬਾਅਦ ਵਿਚ ਮਸਕੀਨ ਜੀ ਦਾ ਇਕ ਲੰਬੇ ਟੂਰ ਦਾ ਪ੍ਰੋਗਰਾਮ ਬਣਿਆ। ਆਪ ਅਮਰੀਕਾ ਅਤੇ ਨਿਊਯਾਰਕ ਗਏ। ਵਾਪਸੀ 'ਤੇ ਇੰਗਲੈਂਡ ਤੇ ਲੰਡਨ ਪੁੱਜੇ ਅਤੇ ਇਹਨਾਂ ਸ਼ਹਿਰਾਂ ਵਿਚ ਜਾ ਕੇ ਕਥਾ ਕੀਤੀ ਅਤੇ ਸੰਗਤਾਂ 'ਤੇ ਬਹੁਤ ਹੀ ਪ੍ਰਭਾਵ ਪਿਆ।

ਮਸਕੀਨ ਜੀ ਦਾ ਜਦੋਂ ਅਮਰੀਕਾ ਜਾਣਾ ਸ਼ੁਰੂ ਹੋਇਆ ਤਾਂ ਉਥੋਂ ਨਿਊਯਾਰਕ, ਲਾਸ ਐਂਜਲਸ, ਨੀਊਜਰਸੀ ਅਤੇ ਉਥੋਂ ਟੋਰੰਟੋ (ਕੈਨੇਡਾ) ਜਾ ਕੇ ਕਥਾ ਦੇ ਨਾਲ ਨਾਲ ਕੀਰਤਨ ਵੀ ਕਰਿਆ ਕਰਦੇ ਸਨ।

ਮਸਕੀਨ ਜੀ ਨੇ ਆਪਣੀ ਜ਼ਿੰਦਗੀ ਵਿਚ ਕਈ ਪੁਸਤਕਾਂ "ਗੁਰੂ ਚਿੰਤਨ", "ਦੇਸ਼-ਪ੍ਰਦੇਸ਼ ਦੇ ਗੁਰਦੁਆਰਿਆਂ ਦਾ ਪ੍ਰਬੰਧਕੀ ਢਾਂਚਾ ਅਤੇ ਪ੍ਰਚਾਰਕ ਸ਼੍ਰੇਣੀ" ਆਦਿ ਕਈ ਪੁਸਤਕਾਂ ਛਪਵਾਈਆਂ ਜਿਹੜੀਆਂ ਆਪ ਨੇ ਸੰਗਤਾਂ ਵਿਚ ਫ਼ਰੀ ਵੰਡੀਆਂ।

ਮਸਕੀਨ ਜੀ ਦਾ ਸਿੰਗਾਪੁਰ ਆਉਣਾ ਜਾਣਾ ਬਣਿਆ ਰਹਿੰਦਾ ਸੀ। ਉਥੇ ਕਈ ਸੱਜਣਾਂ ਨੇ ਇਹ ਕਹਿਣਾ ਕਿ ਸਿੱਖ ਧਰਮ ਵਿਚ ਵੀ ਕਰਾਮਾਤ ਵਾਲੀ ਕੋਈ ਗੱਲ ਹੋਣੀ ਚਾਹੀਦੀ ਹੈ। ਉਥੇ ਇਕ ਵਾਰ ਬਾਬਾ ਹਰਨਾਮ ਸਿੰਘ ਜੀ 'ਕਿਲ੍ਹੇ ਵਾਲੇ' ਆਏ ਹੋਏ ਸਨ। ਅਚਾਨਕ ਉਥੇ ਇਕ ਨੌਜਵਾਨ ਦੀ ਮੌਤ ਹੋ ਗਈ। ਉਹ ਬਾਬਾ ਜੀ ਕਹਿਣ ਲੱਗੇ ਕਿ ਇਸ ਦੀ ਲਾਸ਼ ਨੂੰ ਤੁਸੀਂ ਜਲਾਉਣਾ ਨਹੀਂ। ਮੈਂ ਇਸ ਨੂੰ ਕੁਝ ਦਿਨਾਂ ਬਾਅਦ ਜ਼ਿੰਦਾ ਕਰ ਦਿਆਂਗਾ। ਮਸਕੀਨ ਜੀ ਨੇ ਇਸ ਗੱਲ ਦੀ ਵਿਰੋਧਤਾ ਕੀਤੀ ਅਤੇ ਕਿਹਾ ਕਿ ਜੀਵਾਲਣ ਤੇ ਮਾਰਨ ਵਾਲਾ ਪ੍ਰਭੂ ਆਪ ਹੀ ਹੈ। ਇਸ ਤਰ੍ਹਾਂ ਦੀਆਂ ਗੱਲਾਂ ਕਰਨ ਦਾ ਕੋਈ ਲਾਭ ਨਹੀਂ। ਇਹ ਗੱਲਾਂ ਗੁਰਮਤਿ ਦੇ ਉਲਟ ਹਨ। ਤੁਸੀਂ ਕੇਵਲ ਸਿਮਰਨ ਨਾਲ ਹੀ ਸੰਗਤਾਂ ਨੂੰ ਜੋੜੋ। ਕਈ ਲੋਗ ਕਹਿਣ ਲੱਗ ਪਏ ਕਿ ਮਸਕੀਨ ਜੀ ਇਹਨਾਂ ਸੰਤਾਂ ਦੇ ਨਿੰਦਕ ਹਨ। ਮਸਕੀਨ ਜੀ ਤਾਂ ਸਪੱਸ਼ਟ ਗੱਲ ਆਖ ਦਿੰਦੇ ਸਨ, ਕਿਉਂਕਿ ਇਹਨਾਂ ਦਾ ਜੀਵਨ ਸਾਫ਼ ਸੁਥਰਾ ਹੈ।

ਮਸਕੀਨ ਜੀ ਦੁਬਈ, ਥਾਈਲੈਂਡ, ਮਲੇਸ਼ੀਆ, ਨੀਊਜ਼ੀਲੈਂਡ, ਆਸਟ੍ਰੇਲੀਆ ਆਦਿ ਦੇਸ਼ਾਂ ਵਿਚ ਵੀ ਵਿਚਰਦੇ ਹਨ। ਕਈ ਮਹਾਂਪੁਰਸ਼ ਸੱਜਣ ਇਹਨਾਂ ਨੂੰ ਇਹਨਾਂ ਦੇਸ਼ਾਂ ਵਿਚ ਜਾ ਕੇ ਕਥਾ ਕਰਨ ਲਈ ਜ਼ੋਰ ਦੇਂਦੇ ਰਹਿੰਦੇ ਸਨ।

## *ਭੁੱਲੀਆਂ ਵਿਸਰੀਆਂ ਯਾਦਾਂ – II*

ਇਹ ਉਸ ਮਹਾਨ ਪੁਰਸ਼ ਦੀ ਵਿਥਿਆ ਹੈ ਜੋ ਇਕ ਪ੍ਰਭੂ ਦਾ ਸੁਨੇਹਾ ਦੇਣ ਵਾਸਤੇ, ਉਸ ਨਾਲ ਜੋੜਨ ਵਾਸਤੇ ਆਪਣੇ ਪਰਿਵਾਰ ਤੋਂ ਦੂਰ ਮਹੀਨਿਆਂ ਬੱਧੀ ਦੂਰ-ਦੁਰਾਡੇ ਦੇਸ਼ਾਂ ਦਾ ਰਟਨ ਕਰਦਾ ਹੋਇਆ ਸਾਰੀ ਲੋਕਾਈ ਨੂੰ ਪ੍ਰਭੂ ਦਾ ਸੁਨੇਹਾ ਦੇਂਦਾ ਹੈ। ਨਾਮ ਦਾ ਛੱਟਾ ਦੇਂਦਾ ਹੈ।

ਇਹ ਮਹਾਂਪੁਰਸ਼ ਕਦੀ ਕਦਾਈਂ ਆਪਣੇ ਬੱਚਿਆਂ ਵਿਚ ਮੁਸਾਫ਼ਰਾਂ ਵਾਂਗ ਸਵੇਰੇ ਆਉਂਦੇ ਅਤੇ ਸ਼ਾਮ ਨੂੰ ਵਾਪਸ ਆਪਣੀ ਮੰਜ਼ਲ 'ਤੇ ਤੁਰ ਪੈਂਦੇ। ਅੱਜ ਇਸ ਮਹਾਂਪੁਰਸ਼ ਦੀ ਗੱਲ ਕਰਦਿਆਂ ਮਨ ਵਿਚ ਸੰਕੋਚ ਜਿਹਾ ਹੁੰਦਾ ਹੈ:-

*ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ॥*
*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥*

*(ਅੰਗ ੩੯੭)*

• ਮਸਕੀਨ ਜੀ ਜਿਹੜੀ ਸ਼ਰਧਾ ਗੁਰੂ 'ਤੇ ਰੱਖਦੇ ਸਨ, ਉਹ ਉਹਨਾਂ ਨੂੰ ਪ੍ਰਭੂ ਤੋਂ ਨਸੀਬ ਹੋਈ ਸੀ। ਇਹ ਉਹਨਾਂ ਦੀ ਮਹਾਨਤਾ ਦਾ ਇਕ ਮਹਾਨ ਕਾਰਣ ਹੈ। ਹਰ ਇਕ ਨੂੰ ਹਰੀ ਨਾਲ ਜੋੜਨ ਦਾ ਉਪਰਾਲਾ ਕਰਨਾ ਉਹਨਾਂ ਦੀ ਜ਼ਿੰਦਗੀ ਦਾ ਮੁੱਖ ਮੰਤਵ ਹੈ। 3 ਮਾਰਚ, 1957 ਦੀ ਇਕ ਸਵੇਰ ਸੀ। ਇਕ ਮਹਾਨ ਕਥਾਕਾਰ ਗਿ: ਖੇਮ ਸਿੰਘ ਜੀ, ਜੋ ਨੇਤਰਹੀਨ ਸਨ, ਉਹ ਗੁਰੂ ਗਰੰਥ ਸਾਹਿਬ ਜੀ ਦਾ ਇਕ ਸ਼ਬਦ ਤਰਤੀਬ ਨਾਲ ਹਰ ਰੋਜ਼ ਸੁਣਦੇ ਅਤੇ ਦੂਸਰੇ ਦਿਨ ਉਸ ਸ਼ਬਦ ਦੀ ਕਥਾ ਕਾਨ੍ਹਪੁਰ ਆ ਕੇ ਸੰਗਤਾਂ ਨੂੰ ਸੁਣਾਇਆ ਕਰਦੇ ਸਨ। ਲਗਪਗ ਦੋ ਮਹੀਨਿਆਂ ਤੋਂ ਆਪ ਕਥਾ ਸੁਣਾਇਆ ਕਰਦੇ ਸਨ।

• ਮਸਕੀਨ ਜੀ ਐਸੇ ਕਥਾਕਾਰ ਹਨ ਕਿ ਇਹਨਾਂ ਨੂੰ ਜਿੰਨੀ ਵੀ ਮਾਇਆ ਕਥਾ ਭੇਟ ਦਿੱਤੀ ਜਾਂਦੀ, ਇਹ ਸਾਰੀ ਮਾਇਆ ਸਟੇਜ 'ਤੇ ਹੀ ਛੱਡ ਕੇ ਚਲੇ ਜਾਂਦੇ। ਸੇਵਾਦਾਰ ਮਾਇਆ ਉਠਾ ਕੇ ਕਮਰੇ ਵਿਚ ਜਾ ਕੇ ਮਸਕੀਨ ਜੀ ਨੂੰ ਦੇਂਦੇ। ਜਦੋਂ ਤਿੰਨ ਦਿਨ ਗੁਜ਼ਰੇ ਤਾਂ ਉਹਨਾਂ ਨੂੰ ਇਕ ਬਾਬਾ ਜੀ ਨੇ ਕਿਹਾ ਕਿ ਮਸਕੀਨ ਜੀ! ਤੁਸੀਂ ਕਥਾ-ਭੇਟ ਦੀ ਅਰਦਾਸ ਕਰਿਆ ਕਰੋ। ਉਹਨਾਂ ਨੇ ਕਿਹਾ ਕਿ ਮਹਾਂਪੁਰਸ਼ੋ! ਜਿਹੜਾ ਪ੍ਰਭੂ ਸਾਨੂੰ ਇਤਨੇ

ਕੀਮਤੀ ਸੁਆਸ ਦੇ ਰਿਹਾ ਹੈ, ਕਦੇ ਅਸਾਂ ਉਸ ਦਾ ਧੰਨਵਾਦ ਕੀਤਾ ਹੈ ? ਉਸ ਦਾ ਸ਼ੁਕਰਾਨਾ ਵੀ ਸਾਨੂੰ ਕਰਨਾ ਚਾਹੀਦਾ ਹੈ। ਇਸ ਲਈ ਮੈਂ ਕਥਾ-ਭੇਟ ਦੀ ਅਰਦਾਸ ਨਹੀਂ ਕਰਦਾ। ਕਿਸੇ ਪ੍ਰਬੰਧਕ ਨੇ ਕਿਹਾ ਕਿ ਤੁਸੀਂ ਕਿਹੋ ਜਿਹੇ ਕਥਾਕਾਰ ਹੋ। ਸਾਡੇ ਕੋਲੋਂ ਤਾਂ ਕਥਾਕਾਰ ਪੈਸੇ ਮੰਗਦੇ ਹਨ, ਭੇਟਾ ਲੋੜਦੇ ਹਨ ਤੇ ਤੁਸੀਂ ਛੱਡ ਕੇ ਚਲੇ ਜਾਂਦੇ ਹੋ। ਮਸਕੀਨ ਜੀ ਨੇ ਕੋਈ ਉੱਤਰ ਨਾ ਦਿੱਤਾ। ਪਹਿਲਾ ਸ਼ਬਦ ਉਹਨਾਂ ਅਰੰਭ ਕੀਤਾ:-

*ਦੁਇ ਦੀਵੇ ਚਉਦਹ ਹਟਨਾਲੇ॥*
*ਜੇਤੇ ਜੀਅ ਤੇਤੇ ਵਣਜਾਰੇ॥*
*ਖੂਲ੍ਹੇ ਹਟ ਹੋਆ ਵਾਪਾਰੁ॥*
*ਜੋ ਪਹੁਚੈ ਸੋ ਚਲਣਹਾਰੁ॥*

*(ਅੰਗ ੭੮੯)*

ਇਸ ਸ਼ਬਦ ਦੀ ਕਥਾ ਲਗਪਗ 27 ਦਿਨ ਹੋਈ। "ਖੁਲ੍ਹੇ ਹਟ ਹੋਆ ਵਾਪਾਰੁ॥" ਕਲਿਜੁਗ ਕੀ ਹੈ? ਗੁਰੁ ਕੀ ਹੈ? ਜੀਵਨ ਦਾ ਮਕਸਦ ਕੀ ਹੈ ? ਇਹ ਜਾਣ ਕੇ ਸੰਗਤਾਂ ਹੈਰਾਨ ਹੋ ਰਹੀਆਂ ਸਨ। ਗੁਰਦੁਆਰੇ ਦਾ ਦਰਵਾਜ਼ਾ 7 ਵਜੇ ਬੰਦ ਹੋ ਜਾਂਦਾ ਸੀ। ਗੁਰਦੁਆਰੇ ਦੀਆਂ ਦੋਵੇਂ ਗੈਲਰੀਆਂ ਵੀ ਸੰਗਤਾਂ ਨਾਲ ਭਰ ਜਾਂਦੀਆਂ ਸਨ, ਕਿਉਂਕਿ ਦਰਵਾਜ਼ਾ ਛੇਤੀ ਬੰਦ ਹੋ ਜਾਂਦਾ ਸੀ, ਇਸ ਲਈ ਸੰਗਤਾਂ ਬਾਹਰੋਂ ਹੀ ਮੱਥਾ ਟੇਕ ਕੇ ਚੌਂਕੜੀ ਮਾਰ ਕੇ ਬੈਠ ਜਾਂਦੀਆਂ ਸਨ ਅਤੇ ਕਥਾ ਸੁਣਦੀਆਂ ਸਨ। ਇਹੋ ਜਿਹਾ ਇਕੱਠ ਅੱਗੇ ਕਦੀ ਵੀ ਨਹੀਂ ਸੀ ਹੋਇਆ। ਦੋ ਮਹੀਨੇ ਦੇ ਲਗਪਗ ਆਪ ਜੀ ਨੇ ਉਥੇ ਕਥਾ ਕੀਤੀ।

*ਨਹੀ ਛੋਡਉ ਰੇ ਬਾਬਾ ਰਾਮ ਨਾਮ॥*
*ਮੇਰੋ ਅਉਰ ਪੜਨ ਸਿਉ ਨਹੀ ਕਾਮੁ॥*

*(ਅੰਗ ੧੧੯੪)*

ਇਸ ਸ਼ਬਦ ਦਾ ਕੀਰਤਨ ਉਹਨਾਂ ਕਮਾਲ ਦੀ ਗਾਇਕੀ ਦੇ ਅੰਦਾਜ਼ ਵਿਚ ਇਕ ਘੰਟਾ ਕਰਨਾ। ਅਜਿਹਾ ਕਥਾ-ਵਾਚਕ ਜੋ ਸਵੇਰੇ 4 ਵਜੇ ਕੀਰਤਨ ਕਰੇ ਅਤੇ ਫਿਰ ਕਥਾ ਕਰੇ, ਅਜਿਹਾ ਆਦਰਸ਼ਕ ਜੀਵਨ ਵਾਲਾ ਕਥਾਕਾਰ ਕਿਧਰੇ ਵੀ ਨਹੀਂ ਮਿਲ ਸਕਦਾ। ਕਿਸੇ ਨੇ ਪੁੱਛਿਆ ਕਿ ਤੁਹਾਡਾ ਗੁਜ਼ਾਰਾ ਕਿਵੇਂ ਹੁੰਦਾ ਹੈ ਤਾਂ ਆਪ ਜੀ ਕਹਿਣ ਲੱਗੇ—"ਵਾਹਿਗੁਰੂ ਥੁੜਾਂ ਰਹਿਣ ਹੀ ਨਹੀਂ ਦੇਂਦਾ, ਥੁੜਾਂ ਰੋੜ ਕੇ ਲੈ ਜਾਂਦਾ ਹੈ।"

• ਮਸਕੀਨ ਜੀ ਦੇ ਦਿਲ ਵਿਚ ਗ਼ਰੀਬ ਜਾਂ ਲੋੜਵੰਦ ਲਈ ਬੜੀ ਥਾਂ ਸੀ। ਲੋੜਵੰਦ ਨੂੰ ਆਪਣੇ ਤਨ ਦਾ ਕਪੜਾ ਵੀ ਦੇ ਦਿੰਦੇ ਸਨ। ਜੇਬ ਵਿਚ ਜਿੰਨਾ ਵੀ ਧਨ ਹੁੰਦਾ ਸੀ, ਲੋੜਵੰਦ ਨੂੰ ਦੇ ਦਿੰਦੇ ਸਨ। ਕੋਈ ਭੋਜਨ ਮੰਗਦਾ ਸੀ ਤਾਂ ਹੋਟਲ ਤੋਂ ਖਾਣਾ ਖੁਆ ਦਿੰਦੇ। ਕਿਸੇ ਵਿਰਲੇ ਮਹਾਂਪੁਰਸ਼ ਵਿਚ ਹੀ ਏਨੇ ਗੁਣ ਹੋਣਗੇ।

• ਮਸਕੀਨ ਜੀ ਨੇ ਆਪਣੇ ਬੱਚੇ ਦਾ ਨਾਮ ਰੱਖਣਾ ਸੀ। ਉਹਨਾਂ ਨੇ ਬਾਬਾ ਜੀ ਨੂੰ ਕਿਹਾ ਤੁਸੀਂ ਜ਼ਰੂਰ ਆਇਉ। ਉਹ ਅੱਗੋਂ ਕਹਿਣ ਲੱਗਾ ਕਿ ਆਵਾਂਗਾ, ਪਰ ਮੈਂ ਲੋਈ ਲਵਾਂਗਾ। ਗੱਲ ਪਹਿਲੇ ਹੀ ਪੱਕੀ ਹੋ ਗਈ। ਉਹ ਬਾਬਾ ਮਸਕੀਨ ਜੀ ਨੂੰ ਤੂੰ ਕਰਕੇ ਬੁਲਾਉਂਦਾ ਸੀ। ਲੋਈ ਦੇਵੇਂਗਾ ਤਾਂ ਮੈਂ ਆਵਾਂਗਾ। ਹਾਂ ਬਾਬਾ ਜੀ, ਸਭ ਕੁਝ ਤੁਹਾਡਾ ਹੀ ਹੈ।

ਇਕ ਦਿਨ ਮਸਕੀਨ ਜੀ ਵਿਹੜੇ ਵਿਚ ਬੈਠੇ ਸਨ ਤਾਂ ਉਹਨਾਂ ਦੀ ਭੈਣ ਬੀਬੀ ਸੁਜਾਨ ਕੌਰ ਨੇ ਆ ਕੇ ਕਿਹਾ ਕਿ ਵੀਰ ਸੰਤ ਸਿੰਘ, ਬਾਹਰ ਇਕ ਬਾਬਾ ਜੀ ਆਏ ਹਨ। ਮਸਕੀਨ ਜੀ ਦੀ ਕਿਉਂਕਿ ਵੱਡੀ ਭੈਣ ਸੀ, ਇਸ ਲਈ ਉਹ ਇਹਨਾਂ ਨੂੰ ਸੰਤ ਸਿੰਘ ਕਹਿ ਕੇ ਹੀ ਬੁਲਾਉਂਦੇ ਸਨ। ਮਸਕੀਨ ਜੀ ਨੇ ਬਾਹਰ ਆ ਕੇ ਵੇਖਿਆ ਤਾਂ ਬਾਹਰ ਉਹੀ ਬਾਬਾ ਲਛਮਣ ਸਿੰਘ ਖੜੇ ਸਨ। ਮਸਕੀਨ ਜੀ ਨੇ ਕਿਹਾ, "ਆਉ ਬਾਬਾ ਜੀ।" ਅੱਗੋਂ ਉਹ ਕਹਿਣ ਲੱਗੇ, "ਪਹਿਲਾਂ ਮੇਰੀ ਲੋਈ ਦੇ।" "ਬਾਬਾ ਜੀ, ਸਵੇਰੇ ਦੀਵਾਨ ਵਿਚ ਸਿਰੋਪਾਉ ਦਿਆਂਗਾ।" "ਤੂ ਜ਼ਬਾਨ ਕਾ ਕੱਚਾ ਹੈ, ਹਮ ਵਾਪਸ ਜਾ ਰਹੇ ਹੈਂ।" ਮਸਕੀਨ ਜੀ ਨੇ ਉਸੇ ਵੇਲੇ ਕਾਨ੍ਹਪੁਰ ਦੀ ਸੰਗਤ ਵਲੋਂ ਇਕ ਲੋਈ ਮਿਲੀ ਸੀ, ਉਹ ਲਿਆਏ ਅਤੇ ਬਾਬਾ ਜੀ ਦੇ ਗਲ ਵਿਚ ਪਾ ਦਿੱਤੀ। ਬਾਬਾ ਜੀ ਜੈਕਾਰੇ ਬੁਲਾਉਂਦੇ, ਅੰਦਰ ਆ ਗਏ। ਮਸਕੀਨ ਜੀ ਨੇ ਕਿਹਾ ਕਿ ਸਵੇਰੇ ਦੀਵਾਨ ਵ੍ਰਿਚ ਲੋਈ ਲੈ ਕੇ ਆਉਣਾ। ਇਕ ਦਿਨ ਉਹ ਲੋਈ ਲੈ ਕੇ ਆਏ ਤੇ ਦੂਜੇ ਦਿਨ ਉਹੀ ਪੁਰਾਣੀ ਲੋਈ ਲੈ ਕੇ ਆਏ। ਮਸਕੀਨ ਜੀ ਦੇ ਪੁੱਛਣ 'ਤੇ ਕਿ ਲੋਈ ਕਿੱਥੇ ਹੈ? ਤਾਂ ਕਹਿਣ ਲੱਗੇ—ਤੁਮਹੇਂ ਕਿਆ।

ਸ਼ਾਮ ਨੂੰ ਕੰਪਨੀ ਬਾਗ਼ ਜਾ ਰਹੇ ਸਾਂ ਤਾਂ ਵੇਖਿਆ ਕਿ ਇਕ ਰਿਕਸ਼ੇ ਵਾਲਾ ਉਹੀ ਲੋਈ ਉਪਰ ਲਈ ਆ ਰਿਹਾ ਸੀ। ਮਸਕੀਨ ਜੀ ਨੇ ਰਿਕਸ਼ੇ ਵਾਲੇ ਨੂੰ ਰੋਕ ਕੇ ਪੁੱਛਿਆ ਕਿ ਇਹ ਲੋਈ ਕਿਥੋਂ ਲਈ ਹੈ? ਤਾਂ ਉਹ ਕਹਿਣ ਲੱਗਾ "ਕੱਲ੍ਹ ਇਕ ਬਾਬਾ ਮੇਰੇ ਰਿਕਸ਼ੇ ਪਰ ਬੈਠਾ ਥਾ। ਮੈਂ ਸਰਦੀ

ਸੇ ਕਾਂਪ ਰਹਾ ਥਾ। ਉਸ ਬਾਬੇ ਨੇ ਅਪਨੀ ਲੋਈ ਉਤਾਰੀ ਔਰ ਮੁਝੇ ਓੜਾ ਦੀ। ਭਲਾ ਹੋ ਐਸੇ ਮਹਾਂਪੁਰਸ਼ ਕਾ। ਕੈਸੇ ਕੈਸੇ ਸਾਧੂ ਸਿਖੋਂ ਮੇਂ ਹੈਂ ਜੋ ਅਪਨਾ ਓੜਨਾ ਭੀ ਗ਼ਰੀਬੋਂ ਕੋ ਦੇ ਦੇਤੇ ਹੈਂ।"

ਰਿਕਸ਼ੇ ਵਾਲੇ ਪਾਸੋਂ ਇਹ ਸੁਣ ਕੇ ਮਸਕੀਨ ਜੀ ਦੇ ਨੇਤਰ ਸਜਲ ਹੋ ਗਏ। ਅਜਿਹਾ ਸਾਧੂ ਜੋ ਮਸਕੀਨ ਜੀ ਨੂੰ ਤੂੰ ਕਰਕੇ ਬੁਲਾਉਂਦਾ ਸੀ, ਜਦੋਂ ਵੀ ਇਹਨਾਂ ਨੂੰ ਮਿਲਦਾ ਤਾਂ ਕਹਿੰਦਾ, "ਨਿਕਾਲੋ ਸੌ ਰੁਪਿਆ" ਮਸਕੀਨ ਜੀ ਨੇ ਜਦੋਂ ਦਸ ਰੁਪਏ ਦੇਣੇ ਤਾਂ ਉਸ ਨੇ ਕਹਿਣਾ, "ਤੁਮ ਭੂਖੇ ਹੋ ਗਏ ਹੋ, ਨਿਕਾਲੋ ਸੌ ਰੁਪਏ।" ਮਸਕੀਨ ਜੀ ਨੇ ਉਸ ਨੂੰ ਸੌ ਰੁਪਏ ਦੇ ਦੇਣੇ, ਜਦ ਕਿ ਸੌ ਰੁਪਏ ਦੀ ਉਸ ਵਕਤ ਬੜੀ ਕੀਮਤ ਹੁੰਦੀ ਸੀ। ਬਾਬੇ ਨੇ ਜੈ ਜੈਕਾਰ ਕਰਦੇ ਹੋਏ ਚਲੇ ਜਾਣਾ। ਦਰਵੇਸ਼ਾਂ ਨੂੰ ਇਕ ਦਰਵੇਸ਼ ਹੀ ਜਾਣ ਸਕਦਾ ਹੈ। ਮਸਕੀਨ ਜੀ ਵੀ ਇਕ ਦਰਵੇਸ਼ ਹੀ ਸਨ।

### *ਹੈਨਿ ਵਿਰਲੇ ਨਾਹੀ ਘਣੇ*

*(ਅੰਗ ੧੪੧੧)*

• ਮਸਕੀਨ ਜੀ ਵੇਖਣ ਨੂੰ ਗ੍ਰਿਹਸਤੀ ਹਨ। ਆਪ ਜੀ ਕਹਿੰਦੇ ਸਨ- "ਮੈਂ ਗ੍ਰਿਹਸਤੀ ਹਾਂ, ਮੇਰਾ ਬਾਬਾ ਅਤੇ ਹੋਰ ਅੱਠ ਗੁਰੂ ਸਾਹਿਬਾਨ ਗ੍ਰਿਹਸਤੀ ਸਨ। ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਤਾਂ ਛੋਟੀ ਅਵਸਥਾ ਵਿਚ ਹੀ ਜੋਤੀ ਜੋਤ ਸਮਾ ਗਏ ਸਨ, ਪਰੰਤੂ ਬਾਕੀ ਗੁਰੂ ਸਾਹਿਬ ਤਾਂ ਗ੍ਰਿਹਸਤੀ ਹੀ ਸਨ। ਮੈਂ ਗ੍ਰਿਹਸਤੀ ਜ਼ਰੂਰ ਹਾਂ, ਪਰ ਮੈਂ ਗਰੱਸਿਆ ਨਹੀਂ ਹਾਂ।" ਇਸ ਤਰ੍ਹਾਂ ਦੇ ਬਚਨ ਕੋਈ ਦਰਵੇਸ਼ ਹੀ ਕਰ ਸਕਦਾ ਹੈ।

• ਮਸਕੀਨ ਜੀ ਨੂੰ ਇਕ ਫ਼ਕੀਰ ਮਿਲਿਆ ਜੋ ਕਹਿ ਰਿਹਾ ਸੀ ਕਿ ਦੋ ਰੋਟੀਆਂ ਦੇ ਦਿਉ। ਮਸਕੀਨ ਜੀ ਨੇ ਚਾਰ ਆਨੇ ਉਸ ਨੂੰ ਦਿੱਤੇ। ਉਸ ਸਮੇਂ ਇਕ ਆਨੇ ਦੀ ਰੋਟੀ ਹੋਟਲ ਤੋਂ ਮਿਲ ਜਾਂਦੀ ਸੀ। ਉਸ ਨੇ ਦੋ ਆਨੇ ਦੀਆਂ ਦੋ ਰੋਟੀਆਂ ਲਈਆਂ ਤੇ ਬਾਕੀ ਦੋ ਆਨੇ ਜਦੋਂ ਮਸਕੀਨ ਜੀ ਨੂੰ ਦੇਣ ਲੱਗਾ ਤਾਂ ਇਹਨਾਂ ਨੇ ਕਿਹਾ, "ਰੱਖ ਲੈ, ਕੱਲ ਦੋ ਰੋਟੀਆਂ ਲੈ ਲਈਂ।" ਉਹ ਫ਼ਕੀਰ ਕਹਿਣ ਲੱਗਾ, "ਬਾਬਾ ਜੀ, ਕੀ ਕੱਲ ਖ਼ੁਦਾ ਮਰ ਜਾਏਗਾ? ਕੀ ਕੱਲ ਖ਼ੁਦਾ ਰੋਟੀ ਨਹੀਂ ਦੇਵੇਗਾ? ਜਿਸ ਖ਼ੁਦਾ ਨੇ ਅੱਜ ਤੁਹਾਨੂੰ ਭੇਜ ਦਿੱਤਾ ਹੈ, ਕੱਲ੍ਹ ਵੀ ਕਿਸੇ ਨੂੰ ਭੇਜ ਦੇਵੇਗਾ। ਜਾਂ ਤਾਂ ਆਪਣੀ ਦੁਆਨੀ ਲੈ ਲਵੋ ਨਹੀਂ ਤਾਂ ਇਹ ਦੋ ਰੋਟੀਆਂ ਵੀ ਲਵੋ।" ਮਸਕੀਨ ਜੀ ਹੱਸ ਕੇ ਕਹਿਣ ਲੱਗੇ, "ਬਾਬਾ ਜੀ, ਭੁੱਲ ਹੋ ਗਈ। ਜਿਹੜੀ ਗੱਲ ਅੱਜ ਤਕ ਮੈਨੂੰ ਸਮਝ

ਨਹੀਂ ਸੀ ਲੱਗੀ, ਅੱਜ ਤੁਹਾਡੇ ਕੋਲੋਂ ਸਮਝ ਆ ਗਈ ਹੈ।"

• ਸੰਨ 1974-75 ਦੀ ਗੱਲ ਹੈ। ਮਸਕੀਨ ਜੀ ਪਾਸ ਜਲੰਧਰ ਰੇਡੀਉ ਸਟੇਸ਼ਨ ਦੇ ਡਾਇਰੈਕਟਰ ਸ: ਜੋਧ ਸਿੰਘ ਜੀ ਆਏ ਅਤੇ ਕਹਿਣ ਲੱਗੇ ਕਿ ਮਸਕੀਨ ਜੀ! ਤੁਸੀਂ ਸਾਨੂੰ ਆਪਣੀ ਕਥਾ ਰੀਕਾਰਡ ਕਰਵਾ ਕੇ ਦਿਉ। ਪਹਿਲੀ ਵਾਰ ਮਸਕੀਨ ਜੀ ਰੇਡੀਉ ਸਟੇਸ਼ਨ 'ਤੇ ਕਥਾ ਰੀਕਾਰਡ ਕਰਾਉਣ ਲਈ ਗਏ। 7 ਦਿਨ ਦੀ ਕਥਾ ਰੀਕਾਰਡ ਕਰਵਾਈ। ਦੂਜੇ ਦਿਨ ਜਾ ਕੇ ਬਾਰਹਮਾਹ ਮਾਝ ਮ: ੫ ਦੀ ਕਥਾ ਰੀਕਾਰਡ ਕਰਵਾਈ, ਜਿਹੜੀ ਅੱਜ ਤਕ ਹਰ ਮਹੀਨੇ ਸੰਗਰਾਂਦ ਵਾਲੇ ਦਿਨ ਪ੍ਰਸਾਰਤ ਕੀਤੀ ਜਾਂਦੀ ਹੈ। ਗੁਰਬਾਣੀ-ਵਿਚਾਰ ਰਾਹੀਂ ਮਾਨੋ ਇਹ ਸਾਰੇ ਜਗਤ ਲਈ ਰਾਹ ਖੋਲ੍ਹਣਾ ਸੀ।

• ਮਸਕੀਨ ਜੀ ਅਨਗਿਣਤ ਵਿਧਵਾਵਾਂ ਨੂੰ ਰਾਸ਼ਨ ਦਿੰਦੇ ਸਨ। ਉਹਨਾਂ ਦੇ ਬੱਚਿਆਂ ਨੂੰ ਕੱਪੜੇ ਵੀ ਦਿੰਦੇ ਸਨ ਅਤੇ ਉਹਨਾਂ ਬੱਚਿਆਂ ਨੂੰ ਜ਼ਿੰਦਗੀ ਵਿਚ ਕੁਝ ਬਣਨ ਲਈ ਪੜ੍ਹਾਈ ਕਰਨ ਲਈ ਕਾਪੀਆਂ, ਕਿਤਾਬਾਂ ਤੇ ਹੋਰ ਜ਼ਰੂਰੀ ਵਸਤਾਂ ਵੀ ਲੈ ਕੇ ਦਿੰਦੇ ਸਨ।

• ਮਸਕੀਨ ਜੀ ਨੇ ਪਟਨਾ ਸਾਹਿਬ ਪੁੱਜ ਕੇ ਕਥਾ ਲਈ ਸਮਾਂ ਮੰਗਿਆ ਤਾਂ ਉਥੋਂ ਦਾ ਮੁਖੀ ਕੀਰਤਨੀਆ ਆਪ ਦਾ ਵਿਰੋਧੀ ਹੋ ਗਿਆ ਤੇ ਕਹਿਣ ਲੱਗਾ ਕਿ ਇਹ ਤਾਂ ਜੋਤਸ਼ ਦੀਆਂ ਗੱਲਾਂ ਕਰਦਾ ਹੈ, ਕਿਉਂਕਿ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਜੋਤਸ਼ ਬਾਰੇ ਜ਼ਿਕਰ ਸੀ। ਮਸਕੀਨ ਜੀ ਨੇ ਤਿੰਨ ਦਿਨ ਲਗਾਤਾਰ ਇਸੇ ਵਿਸ਼ੇ 'ਤੇ ਕਥਾ ਕੀਤੀ। ਉਥੇ ਗੁਰਦੁਆਰੇ ਵਿਚ ਇਹ ਨਿਯਮ ਸੀ ਕਿ ਕਥਾਕਾਰ ਨੂੰ ਜਿੰਨੀ ਵੀ ਮਾਇਆ ਮਿਲਦੀ ਸੀ, ਲੰਗਰ ਵਿਚ ਪਾ ਦਿੱਤੀ ਜਾਂਦੀ ਸੀ। ਮਸਕੀਨ ਜੀ ਪਰਸ਼ਾਦਾ ਤਾਂ ਲੰਗਰ ਵਿਚੋਂ ਛੱਕ ਲੈਂਦੇ ਸਨ, ਪਰੰਤੂ ਚਾਹ ਪੀਣ ਲਈ ਦੋ ਪੈਸੇ ਉਹਨਾਂ ਕੋਲ ਨਹੀਂ ਸਨ ਹੁੰਦੇ ਜਿਸ ਨਾਲ ਬਜ਼ਾਰੋਂ ਚਾਹ ਪੀ ਸਕਣ। ਵਾਹ ਮਾਲਕ!

***ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦ॥੬੦॥***

***(ਅੰਗ ੧੩੮੧)***

ਪਟਨਾ ਸਾਹਿਬ ਵਿਖੇ ਹੀ ਇਕ ਗੁਰਮੁਖ ਮਸਕੀਨ ਜੀ ਨੂੰ ਚਾਹ ਪੀਣ ਲਈ ਆਪਣੇ ਘਰ ਲੈ ਗਿਆ। ਚਾਹ ਪਾਣੀ ਪੀਣ ਤੋਂ ਬਾਅਦ ਉਸ ਸੱਜਣ ਨੇ ਪੰਜ ਰੁਪਏ ਅਰਦਾਸ ਕਰਵਾਏ। ਮਸਕੀਨ ਜੀ ਨੇ ਧੰਨਵਾਦ

ਕੀਤਾ—ਹੇ ਕਲਗੀਧਰ! ਤੇਰੀ ਬੜੀ ਰਹਿਮਤ ਹੈ। ਚਾਹ ਲਈ ਮਾਇਆ ਤੁਸਾਂ ਬਖ਼ਸ਼ ਦਿੱਤੀ ਹੈ ਅਤੇ ਲੰਗਰ ਤੇਰੇ ਘਰੋਂ ਮਿਲ ਜਾਂਦਾ ਹੈ। ਥੋੜੇ ਦਿਨ ਪਟਨਾ ਸਾਹਿਬ ਕਥਾ ਕਰਕੇ ਟਿਕਟ ਲੈ ਕੇ ਰਾਂਚੀ ਆ ਗਏ। ਸੰਗਤਾਂ ਨੇ ਕਥਾ ਸੁਣੀ। ਇਕ ਸਿੰਘ ਨੇ ਖ਼ੁਸ਼ ਹੋ ਕੇ 51 ਰੁਪਏ ਦੇ ਦਿੱਤੇ। ਉਹ 51 ਰੁਪਏ ਸਿੰਘ ਸਭਾ ਨੂੰ ਦੇ ਦਿੱਤੇ। ਕੁਝ ਮਾਇਆ ਸੰਗਤਾਂ ਵਲੋਂ ਮਿਲੀ ਸੀ। ਮਸਕੀਨ ਜੀ ਉਸ ਸਮੇਂ ਹੱਸ ਕੇ ਕਹਿਣ ਲੱਗੇ ਕਿ ਅਸੀਂ ਅਮੀਰ ਹੋ ਗਏ ਹਾਂ। ਸਾਡੀ ਜੇਬ ਗੁਰੂ ਨੇ ਭਰ ਦਿੱਤੀ ਹੈ। ਪਰੰਤੂ ਮਸਕੀਨ ਜੀ ਦਾ ਸੁਭਾਅ ਸੀ ਆਪਣੀ ਕਮਾਈ 'ਚੋਂ ਕਿਸੇ ਨੂੰ ਕੁਝ ਨਾ ਕੁਝ ਦੇਣਾ। ਭਾਈ ਗੁਰਦਾਸ ਜੀ ਫ਼ਰਮਾਂਦੇ ਹਨ-

***ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ॥***

*(ਵਾਰ ੨੮, ਪਉੜੀ ੧੫)*

ਸਿੱਖੀ ਦੇ ਇਹ ਤਿੰਨੇ ਗੁਣ—ਮਿੱਠਾ ਬੋਲਣਾ, ਹਰ ਸਮੇਂ ਪ੍ਰਭੂ ਦੇ ਸਤਿਕਾਰ ਵਿਚ ਜੁੜੇ ਰਹਿਣਾ, ਨਿਮਰਤਾ ਨਾਲ ਝੁਕ ਕੇ ਚਲਣਾ, ਲੋੜਵੰਦ ਦੀ ਲੋੜ ਨੂੰ ਪੂਰਾ ਕਰਕੇ ਪ੍ਰਭੂ ਦਾ ਸ਼ੁਕਰ ਕਰਨਾ, ਇਹ ਤਿੰਨੇ ਗੁਣ ਭਾਈ ਗੁਰਦਾਸ ਜੀ ਅਨੁਸਾਰ ਮਸਕੀਨ ਜੀ ਵਿਚ ਸਨ।

- ਮਸਕੀਨ ਜੀ ਹਰ ਸਾਲ ਦਰਬਾਰ ਸਾਹਿਬ, ਅੰਮ੍ਰਿਤਸਰ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਉਤਸਵ 'ਤੇ ਮੰਜੀ ਸਾਹਿਬ ਦੀਵਾਨ ਹਾਲ ਵਿਚ ਕਥਾ ਕਰਿਆ ਕਰਦੇ ਸਨ। ਮਸਕੀਨ ਜੀ ਦਾ ਵਿਸ਼ਵਾਸ ਹੈ ਕਿ ਮੈਂ ਗੁਰੂ ਰਾਮਦਾਸ ਜੀ ਪਾਸੋਂ ਜੀਵਨ-ਸ਼ਕਤੀ ਪ੍ਰਾਪਤ ਕਰਦਾ ਹਾਂ, ਇਸ ਕਰਕੇ ਆਪ ਮਾਇਆ ਦੀ ਭੇਟਾ ਨਹੀਂ ਸੀ ਲੈਂਦੇ। ਆਪ ਜੀ ਨੂੰ ਹਰ ਸਾਲ ਦਰਬਾਰ ਸਾਹਿਬ ਵਲੋਂ ਸਿਰੋਪਾ ਦਿੱਤਾ ਜਾਂਦਾ ਸੀ। ਆਪ ਜੀ ਕਹਿੰਦੇ ਸਨ ਕਿ ਮੈਨੂੰ ਜੋ ਇਹਨਾਂ 10-15 ਦਿਨਾਂ ਵਿਚ ਗੁਰੂ ਰਾਮਦਾਸ ਜੀ ਵਲੋਂ ਜੀਵਨ-ਸ਼ਕਤੀ ਮਿਲਦੀ ਹੈ, ਮੈਂ ਸਾਲ ਭਰ ਉਸੇ ਸ਼ਕਤੀ ਦੇ ਸਹਾਰੇ ਚਲਦਾ ਫਿਰਦਾ ਹਾਂ। ਦੋ ਸਾਲ ਤੋਂ ਜੋ ਮਾਇਆ ਕਥਾ-ਭੇਟ ਆਈ (ਪਿਛਲੇ ਸਾਲ 37,000 ਰੁਪਏ ਅਤੇ ਇਸ ਸਾਲ 48,000 ਰੁਪਏ ਆਏ) ਆਪ ਜੀ ਨੇ ਗੋਲਕ ਵਿਚ ਪਾ ਦਿੱਤੀ। ਕੇਵਲ ਸਿਰੋਪਾਉ ਹੀ ਲਏ। ਮਸਕੀਨ ਜੀ ਕਹਿੰਦੇ ਸਨ ਕਿ ਸੰਗਤਾਂ ਮੇਰੀ ਪੂਰਤੀ ਕਰ ਦਿੰਦੀਆਂ ਹਨ।

- 1977-78 ਵਿਚ ਕਾਬਲ ਦੀ ਸ਼ਾਹੀ ਹਕੂਮਤ ਦਾ ਤਖ਼ਤਾ ਪਲਟਿਆ ਜਾ ਰਿਹਾ ਸੀ ਤਾਂ ਕਾਬਲ ਦੀ ਸਿੱਖ ਸੰਗਤ ਵਲੋਂ ਮਸਕੀਨ ਜੀ ਨੂੰ ਉਚੇਚੇ ਤੌਰ 'ਤੇ ਸੱਦਾ ਭੇਜਿਆ ਗਿਆ ਕਿ ਆਪ ਜੀ ਕਾਬਲ ਆ ਕੇ ਅੰਮ੍ਰਿਤ

-ਸੰਚਾਰ ਕਰਾਉ। ਪੰਜ ਪਿਆਰੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਉਣ ਅਤੇ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਦੇ ਆਉਣ। ਸਿੰਘ ਸਾਹਿਬ ਗਿ: ਚੇਤ ਸਿੰਘ ਜੀ, ਹੈਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ ਵੀ ਮਸਕੀਨ ਜੀ ਦੇ ਨਾਲ ਗਏ ਹੋਏ ਸਨ। ਸਿੱਖ ਇਤਿਹਾਸ ਵਿਚ ਜੇਕਰ ਗੁਰਸਿੱਖੀ ਦਾ ਸਬੂਤ ਦੇਣਾ ਹੋਵੇ ਤਾਂ ਕਾਬਲ ਦੀ ਗੁਰਸਿੱਖੀ ਦਾ ਨਾਮ ਲਿਆ ਜਾਂਦਾ ਹੈ।

ਕਾਬਲ ਦੇ ਗੁਰਦੁਆਰਾ ਸਾਹਿਬ ਵਿਖੇ ਸੰਗਤਾਂ ਦੀ ਸਹੂਲਤ ਲਈ ਪਾਣੀ ਦੀ ਬਹੁਤ ਵੱਡੀ ਟੈਂਕੀ ਬਣਾਈ ਗਈ। ਪਹਾੜੀ ਤੋਂ ਪਾਣੀ ਦੇ ਪਾਈਪ ਨਾਲ ਟੈਂਕੀ ਨੂੰ ਭਰਨ ਲੱਗੇ ਤਾਂ ਜ਼ਿਆਦਾ ਪ੍ਰੈਸ਼ਰ ਕਾਰਨ ਨਵੀਂ ਬਣੀ ਟੈਂਕੀ ਫਟ ਗਈ ਤੇ ਗੁਰਦੁਆਰੇ ਦਾ ਇਕ ਸੇਵਾਦਾਰ ਥਲੇ ਆ ਕੇ ਮਰ ਗਿਆ, ਜਿਸ ਦੀ ਇਕ ਜਵਾਨ ਪਤਨੀ ਅਤੇ ਦੋ ਬੱਚੇ ਸਨ।

ਦੂਸਰੇ ਦਿਨ ਕਾਬਲ ਦੀਆਂ ਸੰਗਤਾਂ ਵਲੋਂ ਮਸਕੀਨ ਜੀ ਦੀ ਵਿਦਾਇਗੀ ਸੀ। ਆਪ ਜੀ ਦੀ ਕਥਾ ਅਰੰਭ ਹੋਈ ਤਾਂ ਸੰਗਤਾਂ ਨੇ ਬਿਅੰਤ ਮਾਇਆ ਮਸਕੀਨ ਜੀ ਨੂੰ ਦਿੱਤੀ। ਮਸਕੀਨ ਜੀ ਕਹਿਣ ਲੱਗੇ ਕਿ ਖਾਲਸਾ ਜੀ! ਅੱਜ ਤੁਹਾਡੀ ਸਿਰਜਨਾ ਦਾ ਦਿਨ ਹੈ—ਵੈਸਾਖੀ ਦਾ ਉਹ ਪਵਿੱਤਰ ਦਿਹਾੜਾ ਜਿਸ ਦਿਨ ਕਲਗੀਧਰ ਪਿਤਾ ਨੇ ਤੁਹਾਨੂੰ ਖਾਲਸੇ ਦਾ ਰੂਪ ਦੇ ਕੇ ਗਿੱਦੜੋਂ ਸ਼ੇਰ ਬਣਾ ਦਿੱਤਾ ਸੀ। ਅੱਜ ਤੁਸੀਂ ਬੜੇ ਫ਼ਖ਼ਰ ਨਾਲ ਪ੍ਰਸੰਨ-ਚਿੱਤ ਹੋ ਕੇ ਗੁਰੂ ਦਾ ਧੰਨਵਾਦ ਕਰ ਰਹੇ ਹੋ। ਅੱਜ ਤੁਹਾਡੀ ਇਸ ਖ਼ੁਸ਼ੀ ਦੇ ਸਮੇਂ ਇਕ ਬੱਚੀ ਦੀਆਂ ਅੱਖਾਂ ਵਿਚ ਅੱਥਰੂ ਹਨ, ਜਿਸ ਦਾ ਸਾਈਂ ਸਦਾ ਲਈ ਵਿਛੜ ਗਿਆ ਹੈ। ਇਹ ਸਾਰੀ ਮਾਇਆ ਅੱਜ ਮੈਂ ਉਸ ਬੱਚੀ ਦੀ ਝੋਲੀ ਵਿਚ ਪਾਉਣਾ ਚਾਹੁੰਦਾ ਹਾਂ।

• ਮਸਕੀਨ ਜੀ ਦਾ ਇਤਨਾ ਕਹਿਣਾ ਸੀ ਕਿ ਸੰਗਤਾਂ ਵਲੋਂ ਹੋਰ ਬੇਅੰਤ ਮਾਇਆ ਦੇ ਢੇਰ ਲੱਗ ਗਏ। ਉਹ ਸਾਰੀ ਮਾਇਆ 82,000 ਹਜ਼ਾਰ ਬਣਦੀ ਸੀ। ਉਸ ਸੇਵਾਦਾਰ ਦੀ ਪਤਨੀ ਨੂੰ ਕਿਹਾ, ਬੇਟਾ! ਇਹ ਉਠਾ ਲੈ। ਹੋਰ ਜਿਤਨੀ ਮਾਇਆ ਕਹੇਂਗੀ, ਅਸੀਂ ਤੈਨੂੰ ਗੁਰਸਿੱਖਾਂ ਕੋਲੋਂ ਲੈ ਦਿਆਂਗੇ। ਇਸ ਨੂੰ ਕਹਿੰਦੇ ਹਨ—ਮਹਾਨ ਆਤਮਾ।

• ਮਸਕੀਨ ਜੀ ਨੇ ਇਕ ਵਾਰ ਲਖਨਊ ਵਿਚ ਕਥਾ ਕੀਤੀ ਤਾਂ ਉਥੇ ਇੱਕਠੀ ਹੋਈ ਸਾਰੀ ਮਾਇਆ ਉਹਨਾਂ ਨੇ ਗੁਜਰਾਤ ਵਿਚ ਆਏ ਭੂਚਾਲ ਦੇ ਕਾਰਨ ਪੀੜਤ ਅਤੇ ਦੁਖੀ ਲੋਕਾਂ ਦੀ ਸਹਾਇਤਾ ਲਈ ਦੇ ਦਿੱਤੀ। ਦੁਖੀ ਜਨਤਾ ਪ੍ਰਤੀ ਮਸਕੀਨ ਜੀ ਦੇ ਦਿਲ ਵਿਚ ਬਹੁਤ ਹਮਦਰਦੀ ਅਤੇ ਪਿਆਰ ਸੀ। ਉਹਨਾਂ ਨੂੰ ਇਹ ਪੂਰਾਂ ਭਰੋਸਾ ਸੀ ਕਿ ਮੇਰਾ ਮਾਲਕ ਸਦਾ ਮੇਰੇ ਨਾਲ

ਹੈ। ਮੇਰੇ ਬੱਚਿਆਂ ਦੀ ਰੋਜ਼ੀ ਰੋਟੀ ਲਈ ਮੈਨੂੰ ਬਹੁਤ ਕੁਝ ਬਖ਼ਸ਼ਦਾ ਹੈ। ਮੈਨੂੰ ਤਾਂ ਕੇਵਲ ਉਸ ਦਾ ਨਾਮ ਹੀ ਚਾਹੀਦਾ ਹੈ।

- ਮਸਕੀਨ ਜੀ ਨਿਤਨੇਮ ਬੜੀ ਲਗਨ ਅਤੇ ਮਿੱਠੀ ਆਵਾਜ਼ ਵਿਚ ਕਰਦੇ ਸਨ। ਜਾਪੁ ਸਾਹਿਬ, ਭੱਟਾਂ ਦੇ ਸੱਵਯੇ, ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚੋਂ 15-20 ਬੇਨਤੀ ਦੇ ਸ਼ਬਦ ਅਤੇ ਫਿਰ ਉਸ ਤੋਂ ਬਾਅਦ ਲਗਪਗ ਅੱਧਾ ਘੰਟਾ ਵਾਹਿਗੁਰੂ ਨਾਮ ਦਾ ਸਿਮਰਨ ਬੜੀ ਸੁਰ ਵਿਚ ਕਰਦੇ ਤਾਂ ਸੁਣਨ ਵਾਲੇ ਦਾ ਦਿਲ ਪਿਘਲ ਜਾਂਦਾ। ਇਸ ਉਪਰੰਤ ਅਕਾਲ ਪੁਰਖ ਦਾ ਸ਼ੁਕਰਾਨਾ ਕਰਦੇ। ਬਸ, ਇਹੀ ਉਹਨਾਂ ਦੀ ਸਿੱਧੀ, ਇਹੀ ਉਹਨਾਂ ਦੀ ਮਹਾਨਤਾ ਸੀ।

***ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥***

***(ਅੰਗ ੫੯੩)***

ਜਿਨ੍ਹਾਂ ਕੋਲ ਰਿੱਧੀਆਂ ਸਿੱਧੀਆਂ ਤਾਂ ਹਨ, ਪਰੰਤੂ ਨਾਮ ਨਹੀਂ ਹੈ ਤਾਂ ਇਹੋ ਜਿਹੀਆਂ ਰਿੱਧੀਆਂ ਸਿੱਧੀਆਂ ਸਭ ਫੋਕੇ ਸੁਆਦ ਹਨ। ਬਾਣੀ ਦਾ ਫ਼ੁਰਮਾਨ ਹੈ:-

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥***

***(ਅੰਗ ੬੪੯)***

ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ ਕਿ ਹਰੀ ਜਿਨ੍ਹਾਂ ਦੇ ਹਿਰਦੇ ਵਿਚ ਵਸਦਾ ਹੈ, ਮਾਇਆ ਉਹਨਾਂ ਦੇ ਪਿੱਛੇ ਪਿੱਛੇ ਫਿਰਦੀ ਹੈ, ਪਰੰਤੂ ਕਈ ਮਾਇਆ ਦੇ ਪਿੱਛੇ ਪਿੱਛੇ ਫਿਰਦੇ ਹਨ। ਸੋ ਅਜਿਹਾ ਸਾਧੂ ਲੱਭਣਾ ਬੜਾ ਕਠਿਨ ਹੈ। ਸਾਧੂ ਕਿਸੇ ਵੇਸ ਦਾ ਨਾਮ ਨਹੀਂ ਹੈ, ਚੰਗੇ ਕਰਮਾਂ ਦਾ ਨਾਮ ਹੈ :-

***ਸਾਧ ਨਾਮ ਨਿਰਮਲ ਤਾ ਕੇ ਕਰਮ॥***

***(ਸੁਖਮਨੀ ਸਾਹਿਬ, ਅੰਗ ੨੯੬)***

ਕਾਲੀ ਦਸਤਾਰ ਵਾਲਾ ਇਹ ਗੁਰਮਤੀਆ ਮਹਾਂਪੁਰਸ਼, ਜਿਸ ਦੇ ਕੋਲ ਜੀਵਨ ਦਾ ਆਧਾਰ ਗੁਰੂ ਦੀ ਮਤਿ ਹੀ ਹੈ, ਜਿਵੇਂ ਕਿ ਫ਼ੁਰਮਾਨ ਹੈ:-

***ਗੁਰ ਕੀ ਮਤਿ ਤੂੰ ਲੇਹਿ ਇਆਨੇ॥***
***ਭਗਤਿ ਬਿਨਾ ਬਹੁ ਡੂਬੇ ਸਿਆਨੇ॥***

***(ਸੁਖਮਨੀ ਸਾਹਿਬ)***

• ਮਸਕੀਨ ਜੀ ਹਰ ਸਾਲ ਸ੍ਰੀ ਦਰਬਾਰ ਸਾਹਿਬ 20 ਦਿਨ ਕਥਾ ਕਰਿਆ ਕਰਦੇ ਸਨ। ਇਸ ਵਾਰ ਮਸਕੀਨ ਜੀ ਦੇ ਗੋਡੇ ਵਿਚ ਬੜੀ ਦਰਦ ਸੀ, ਬੈਠਣਾ ਮੁਸ਼ਕਲ ਸੀ। ਡਾਕਟਰ ਹਰ ਸਮੇਂ ਨਾਲ ਰਹਿੰਦਾ ਸੀ। ਡਾਕਟਰ ਕਹਿੰਦਾ ਸੀ ਕਿ ਆਪ ਕਥਾ ਨਾ ਕਰੋ। ਅਗੋਂ ਮਸਕੀਨ ਜੀ ਹੱਥ ਜੋੜ ਕੇ ਕਹਿੰਦੇ ਕਿ ਡਾਕਟਰ ਸਾਹਿਬ, ਹਜ਼ਾਰਾਂ ਸਤਸੰਗੀ ਕਥਾ ਸੁਣਨ ਆਉਂਦੇ ਹਨ। ਉਹਨਾਂ ਦੀਆਂ ਅਸੀਸਾਂ ਹੀ ਤਾਂ ਮੈਨੂੰ ਜ਼ਿੰਦਗੀ ਬਖ਼ਸ਼ਦੀਆਂ ਹਨ। ਕਥਾ ਹੀ ਮੇਰੀ ਜ਼ਿੰਦਗੀ ਹੈ ਅਤੇ ਸਤਿਸੰਗ ਹੀ ਮੇਰਾ ਜੀਵਨ ਹੈ।

• ਮਸਕੀਨ ਜੀ ਪਹਿਲੀ ਵਾਰ ਇੰਦੌਰ ਗਏ ਅਤੇ ਗੁਰਦੁਆਰਾ ਇਮਲੀ ਸਾਹਿਬ ਕਥਾ ਕਰਨ ਲਈ ਸਮਾਂ ਮੰਗਿਆ। ਕੁਝ ਪ੍ਰਬੰਧਕ ਕਹਿਣ ਲੱਗੇ ਕਿ ਇਹ ਬੱਚਾ ਹੈ, ਇਹ ਕੀ ਬੋਲੇਗਾ (ਮਸਕੀਨ ਜੀ ਉਸ ਸਮੇਂ ਜੁਆਨੀ ਦੀ ਅਵਸਥਾ ਵਿਚ ਸਨ)। ਕਿਸੇ ਨੇ ਕਿਹਾ ਕਿ ਕੋਈ ਗੱਲ ਨਹੀਂ, ਥੋੜ੍ਹਾ ਸਮਾਂ ਦੇ ਕੇ ਦੇਖੋ, ਜੇਕਰ ਕੁਝ ਬੋਲੇਗਾ ਤਾਂ ਅੱਗੋਂ ਬੁਲਾਵਾਂਗੇ, ਨਹੀਂ ਤਾਂ ਰੋਕ ਦਿਆਂਗੇ।

ਕੁਝ ਬਜ਼ੁਰਗਾਂ ਦੇ ਕਹਿਣ 'ਤੇ 15 ਮਿੰਟ ਦਾ ਸਮਾਂ ਆਪ ਜੀ ਨੂੰ ਮਿਲਿਆ। ਮਸਕੀਨ ਜੀ ਨੇ ਜਦੋਂ ਕਥਾ ਕਰਨੀ ਸ਼ੁਰੂ ਕੀਤੀ ਤਾਂ ਸਾਰੀ ਸੰਗਤ ਨੇ ਉਂਗਲਾਂ ਆਪਣੇ ਮੂੰਹ ਵਿਚ ਲੈ ਲਈਆਂ। ਹੈਂ! ਇਸ ਜੁਆਨੀ ਦੀ ਉਮਰ ਵਿਚ ਇਹ ਬੱਚਾ ਵੱਡੀ ਉਮਰ ਦੇ ਬਜ਼ੁਰਗ ਕਥਾਕਾਰਾਂ ਤੋਂ ਵੀ ਅੱਗੇ ਹੈ। ਜਿਨ੍ਹਾਂ ਪ੍ਰਬੰਧਕਾਂ ਨੇ ਬੜੀ ਸੋਚ-ਵਿਚਾਰ ਤੋਂ ਬਾਅਦ ਕੇਵਲ 15 ਮਿੰਟ ਦਾ ਹੀ ਸਮਾਂ ਦਿੱਤਾ ਸੀ, ਉਹਨਾਂ ਨੇ ਹੀ ਮਸਕੀਨ ਜੀ ਨੂੰ ਡੇਢ ਮਹੀਨੇ ਲਈ ਆਪਣੇ ਗੁਰਬਾਣੀ-ਵਿਚਾਰ ਕਥਾ ਰਾਹੀਂ ਸੰਗਤਾਂ ਨੂੰ ਸੁਣਾਉਣ ਲਈ ਰੋਕ ਲਿਆ। ਪ੍ਰਬੰਧਕਾਂ ਨੇ ਇਕ ਹੋਰ ਬੇਨਤੀ ਕੀਤੀ- "ਮਸਕੀਨ ਜੀ! ਇਥੇ ਸਾਰੇ ਠੇਕੇਦਾਰ ਬਰਸਾਤ ਹੋਣ ਨਾਲ ਆਪਣੇ ਕੰਮਾਂ ਤੋਂ ਕੁਝ ਸਮੇਂ ਲਈ ਆਪਣੇ-ਆਪਣੇ ਘਰਾਂ ਵਿਚ ਆ ਜਾਂਦੇ ਹਨ, ਇਸ ਲਈ ਤੁਸੀਂ ਉਹਨਾਂ ਦਿਨਾਂ ਵਿਚ ਆ ਕੇ ਸੰਗਤਾਂ ਨੂੰ ਕਥਾ ਰਾਹੀਂ ਨਿਹਾਲ ਕਰਿਆ ਕਰੋ।"

• ਮਸਕੀਨ ਜੀ ਦਾ ਜੀਵਨ-ਢੰਗ ਬੜਾ ਅਨੋਖਾ ਸੀ। ਸੰਨ 1975 ਵਿਚ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ 300-ਸਾਲਾ ਸ਼ਹੀਦੀ ਪੁਰਬ ਵਿਸ਼ਵ ਭਰ ਵਿਚ ਮਨਾਇਆ ਜਾ ਰਿਹਾ ਸੀ। ਮੁਜ਼ੱਫ਼ਰਪੁਰ ਵਿਚ ਵੀ ਸ਼ਹੀਦੀ ਪੁਰਬ ਬੜੀ ਵੱਡੀ ਪੱਧਰ 'ਤੇ ਮਨਾਇਆ ਜਾ ਰਿਹਾ ਸੀ। ਸੰਤ ਕਰਤਾਰ ਸਿੰਘ ਜੀ ਪਟਨਾ ਸਾਹਿਬ ਵਾਲਿਆਂ ਦੇ ਅਣਥੱਕ ਉੱਦਮ ਸਦਕਾ

ਸਿੱਖ ਜਗਤ ਦੀਆਂ ਤਿੰਨ ਮਹਾਨ ਸ਼ਖ਼ਸੀਅਤਾਂ—ਸਿੰਘ ਸਾਹਿਬ ਗਿ: ਚੇਤ ਸਿੰਘ ਜੀ, ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਸਤਿਕਾਰ ਯੋਗ ਮਸਕੀਨ ਜੀ ਅਤੇ ਗਿਆਨੀ ਰਣਜੀਤ ਸਿੰਘ ਜੀ ਪਾਰਸ—ਇਹਨਾਂ ਤਿੰਨਾਂ ਨੂੰ ਉਸ ਨਗਰ ਵਿਖੇ ਸ਼ਹੀਦੀ ਪੁਰਬ ਮਨਾਉਣ ਲਈ ਬੁਲਾਇਆ। ਉੱਥੇ ਰਾਗੀ ਜੱਥੇ ਵੀ ਬੁਲਾਏ।

ਪਾਰਸ ਜੀ ਉਹ ਵਿਅਕਤੀ ਸਨ, ਜਿਹੜੇ ਮਸਕੀਨ ਜੀ ਦੇ ਵੱਡੇ ਵਿਰੋਧੀਆਂ ਵਿਚੋਂ ਸਨ, ਕਿਉਂਕਿ ਮਸਕੀਨ ਜੀ ਦੀ ਸਚਿਆਈ, ਉਨ੍ਹਾਂ ਦੀ ਚੜ੍ਹਤ, ਉਨ੍ਹਾਂ ਦੀ ਸੋਭਾ ਨੂੰ ਇਹ ਬਰਦਾਸ਼ਤ ਨਹੀਂ ਸਨ ਕਰਦੇ, ਪਰੰਤੂ ਇਕ ਦਿਨ ਅਜਿਹਾ ਵੀ ਆ ਗਿਆ ਕਿ ਇਹੋ ਪਾਰਸ ਜੀ ਮਸਕੀਨ ਜੀ ਦੀ ਸੋਭਾ ਕਰਨ ਵਾਲਿਆਂ ਵਿਚੋਂ ਸਭ ਤੋਂ ਮੋਹਰੀ ਹੋ ਗਏ।

ਇਹ ਵਾਰਤਾ 1984 ਤੋਂ ਪਹਿਲਾਂ ਦੀ ਹੈ ਜਦੋਂ ਕਿ ਉਥੇ ਵੱਡੀ ਗਿਣਤੀ ਵਿਚ ਸਿੱਖ ਸੰਗਤਾਂ ਰਹਿੰਦੀਆਂ ਸਨ। ਉਥੋਂ ਦੀਆਂ ਸੰਗਤਾਂ ਦੀ ਇਹ ਦਿਲੀ ਖ਼ਾਹਿਸ਼ ਸੀ ਕਿ ਇਸ ਸ਼ਹੀਦੀ ਪੁਰਬ ਦੇ ਮਹਾਨ ਅਵਸਰ 'ਤੇ ਅੰਮ੍ਰਿਤ ਸੰਚਾਰ ਹੋਵੇ। ਪਾਰਸ ਜੀ ਦੀ ਅਪੀਲ 'ਤੇ 29 ਵੀਰ ਤੇ ਭੈਣਾਂ ਅੰਮ੍ਰਿਤ ਸੰਚਾਰ ਲਈ ਨਿਤਰੇ। ਸੰਗਤਾਂ ਦਾ ਇਕੱਠ ਹਜ਼ਾਰਾਂ ਦੀ ਗਿਣਤੀ ਵਿਚ ਸੀ। ਪਾਰਸ ਜੀ ਤੋਂ ਬਾਅਦ ਸੰਤ ਕਰਤਾਰ ਸਿੰਘ ਜੀ ਤੇ ਸਿੰਘ ਸਾਹਿਬ ਗਿ: ਚੇਤ ਸਿੰਘ ਜੀ ਨੂੰ ਸੰਗਤਾਂ ਨੂੰ ਅੰਮ੍ਰਿਤ ਛੱਕਣ ਲਈ ਅਪੀਲ ਕਰਨ ਵਾਸਤੇ ਬੇਨਤੀ ਕੀਤੀ ਗਈ। ਜਦੋਂ ਉਹਨਾਂ ਨੇ ਸੰਗਤਾਂ ਨੂੰ ਅਪੀਲ ਕੀਤੀ ਅੰਮ੍ਰਿਤ ਛੱਕਣ ਲਈ ਤਾਂ ਗਿਣਤੀ 46 ਤਕ ਹੋ ਗਈ।

ਸੰਤ ਕਰਤਾਰ ਸਿੰਘ ਜੀ ਆਪ ਬੇਨਤੀ ਕਰਨ ਲਈ ਉਠ ਕੇ ਖੜੇ ਹੋਏ ਤਾਂ ਅੰਮ੍ਰਿਤ ਛੱਕਣ ਵਾਲਿਆਂ ਦੀ ਗਿਣਤੀ 69 ਤਕ ਪਹੁੰਚ ਗਈ। ਸਾਰੇ ਹੈਰਾਨ ਸਨ ਕਿ ਤਿੰਨ ਮਹਾਨ ਹਸਤੀਆਂ ਵਲੋਂ ਬਾਰ-ਬਾਰ ਅਪੀਲ ਕਰਨ 'ਤੇ ਅੰਮ੍ਰਿਤ ਛੱਕਣ ਲਈ ਕੇਵਲ 69 ਪ੍ਰਾਣੀ ਹੀ ਤਿਆਰ ਹੋਏ। ਇਹ ਵੇਖ ਕੇ ਸੰਤ ਕਰਤਾਰ ਸਿੰਘ ਜੀ ਨੇ ਸੰਬੋਧਨ ਕਰਦਿਆਂ ਕਿਹਾ ਕਿ ਹੁਣ ਅਸੀਂ ਮਸਕੀਨ ਜੀ ਨੂੰ ਬੇਨਤੀ ਕਰਦੇ ਹਾਂ ਕਿ ਅੰਮ੍ਰਿਤ-ਸੰਚਾਰ ਲਈ ਆਪਣੇ ਵਿਚਾਰ ਸੰਗਤਾਂ ਦੇ ਸਾਹਮਣੇ ਰੱਖਣ ਅਤੇ ਸੰਗਤਾਂ ਨੂੰ ਅੰਮ੍ਰਿਤ ਛੱਕਣ ਲਈ ਪ੍ਰੇਰਨਾ ਕਰਨ।

ਮਸਕੀਨ ਜੀ ਜਦੋਂ ਸੰਗਤਾਂ ਸਾਹਮਣੇ ਸਟੇਜ 'ਤੇ ਆਏ ਤਾਂ ਪਤਾ ਨਹੀਂ ਕਿਹੜੇ ਭਾਉ ਵਿਚ ਭਿੱਜ ਕੇ ਆਪ ਜੀ ਨੇ ਸੰਗਤਾਂ ਦੇ ਸਾਹਮਣੇ ਅੰਮ੍ਰਿਤ ਦੀ ਗੱਲ ਕਹੀ ਕਿ ਅੰਮ੍ਰਿਤ ਛੱਕਣ ਵਾਲੇ ਵੀਰਾਂ ਤੇ ਭੈਣਾਂ ਦੀਆਂ

ਲਾਈਨਾਂ ਲੱਗ ਗਈਆਂ। ਇਉਂ ਜਾਪਦਾ ਸੀ ਕਿ ਸਾਰੀਆਂ ਸੰਗਤਾਂ ਹੀ ਉਠ ਕੇ ਆਪਣਾ ਨਾਮ ਲਿਖਾਉਣ ਲਈ ਖੜੀਆਂ ਹੋ ਗਈਆਂ ਹੋਵਣ। 665 ਪ੍ਰਾਣੀ ਅੰਮ੍ਰਿਤ ਛੱਕਣ ਲਈ ਮੈਦਾਨ ਵਿਚ ਆ ਗਏ। ਅਜਿਹੀ ਕਰਾਮਾਤ ਕੋਈ ਮਹਾਨ ਪੁਰਸ਼ ਪ੍ਰਭੂ ਤੱਕ ਪੁੱਜਿਆ ਹੋਇਆ ਹੀ ਕਰ ਸਕਦਾ ਹੈ, ਜਿਸ ਦੇ ਬੋਲਾਂ ਵਿਚ ਆਪਣੀ ਗੱਲ ਮਨਾਉਣ ਲਈ ਕੋਈ ਗ਼ੈਬੀ ਤਾਕਤ ਹੋਵੇ।

- ਸੰਨ 1961 ਵਿਚ ਅਲਵਰ ਵਿਚ ਕੁਝ ਬੱਚਿਆਂ ਨੇ ਮਸਕੀਨ ਜੀ ਨੂੰ ਬੇਨਤੀ ਕੀਤੀ ਕਿ ਸਾਨੂੰ ਪੰਜਾਬੀ ਪੜ੍ਹਾਉਣ ਲਈ ਕੁਝ ਸੋਚੋ। ਅਸੀਂ ਆਪਣੀ ਮਾਂ-ਬੋਲੀ ਪੰਜਾਬੀ ਨੂੰ ਭੁੱਲ ਜਾਵਾਂਗੇ। ਮਸਕੀਨ ਜੀ ਨੇ ਆਪਣੀ ਧਰਮ ਦੀ ਭੈਣ ਬਲਵੰਤ ਕੌਰ ਨੂੰ ਕਿਹਾ ਕਿ ਗੁਰਦੁਆਰੇ ਵਿਚ ਇਕ ਕਮਰਾ ਲੈਕੇ ਬੱਚਿਆਂ ਨੂੰ ਪੰਜਾਬੀ ਪੜ੍ਹਾਉ।

ਪੰਜਾਬੀ ਦੀ ਪੜ੍ਹਾਈ ਅਰੰਭ ਹੋ ਗਈ। ਦਿਨੋ ਦਿਨ ਬੱਚਿਆਂ ਦੀ ਗਿਣਤੀ ਵਧ ਕੇ 300 ਤਕ ਪੁੱਜ ਗਈ। ਰਾਜਸਥਾਨੀ ਲੋਕਲ ਬੱਚੇ ਬਹੁਤ ਸਨ, ਜੋ ਬਹੁਤ ਗ਼ਰੀਬ ਸਨ। ਇਕ ਪਲਾਟ ਖ਼ਰੀਦ ਕੇ ਕਮਰੇ ਬਣਾਏ ਗਏ। ਸਕੂਲ ਨੂੰ ਦਸਵੀਂ ਦੀ ਪੜ੍ਹਾਈ ਤਕ ਹਾਈ ਸਕੂਲ ਬਣਾ ਦਿੱਤਾ ਗਿਆ। ਇਹ ਸਕੂਲ ਬੜੀ ਚੜ੍ਹਦੀ ਕਲਾ ਨਾਲ ਅੱਜ ਵੀ ਚਲ ਰਿਹਾ ਹੈ।



ਮਸਕੀਨ ਜੀ ਗ਼ਰੀਬ ਬੱਚਿਆਂ ਨੂੰ ਕਿਤਾਬਾਂ ਮੁਫ਼ਤ ਲੈ ਦਿੰਦੇ ਸਨ ਅਤੇ ਕੱਪੜੇ ਤੇ ਵਰਦੀ ਵੀ ਫ਼ਰੀ ਦਿੰਦੇ ਸਨ। ਕਈ ਗ਼ਰੀਬ ਬੱਚਿਆਂ ਨੂੰ ਸਰਦੀ ਵਿਚ ਸਵੈਟਰ ਵੀ ਬਜ਼ਾਰੋਂ 35 ਹਜ਼ਾਰ ਦੇ ਮੁੱਲ ਲੈ ਕੇ ਦਿੱਤੇ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਸੈਂਕੜੇ ਵਰਦੀਆਂ ਲਿਆ ਕੇ ਬੱਚਿਆਂ ਨੂੰ ਵੰਡ ਦਿੰਦੇ ਸਨ।

ਇਕ ਹੋਰ ਵੱਡਾ ਪਲਾਟ ਖ਼ਰੀਦ ਕੇ ਸ੍ਰੀ ਹਰਕ੍ਰਿਸ਼ਨ ਪਬਲਿਕ ਸਕੂਲ ਖੋਲ੍ਹ ਦਿੱਤਾ ਗਿਆ ਹੈ। ਇਸ ਸਮੇਂ ਇਹ ਸਕੂਲ ਰਾਜਸਥਾਨ ਵਿਚ ਗਿਣਵੇਂ ਸਕੂਲਾਂ ਵਿਚੋਂ ਹੈ। ਬੱਚਿਆਂ ਲਈ ਸਕੂਲ ਦੀਆਂ ਤਿੰਨ ਬਸਾਂ ਵੀ ਹਨ। ਇਹ ਸਕੂਲ ਹੁਣ ਹਾਈ ਸਕੂਲ ਬਣ ਗਿਆ ਹੈ।

- ਮਸਕੀਨ ਜੀ ਅਲਵਰ ਤੋਂ ਆਪਣੀ ਕਾਰ ਵਿਚ ਅਮਰੀਕ ਸਿੰਘ ਨਾਲ ਦਿੱਲੀ ਜਾ ਰਹੇ ਸਨ। ਰਾਹ ਵਿਚ ਇਕ ਮਨੁੱਖ ਨੇ ਹੱਥ ਦਿੱਤਾ। ਆਪ ਨੇ ਕਾਰ ਰੋਕ ਕੇ ਪੁੱਛਿਆ ਕਿ ਕਿਥੇ ਜਾਣਾ ਹੈ ? ਉਹ ਕਹਿਣ ਲੱਗਾ ਕਿ ਫਲਾਣੇ ਪਿੰਡ ਜਾਣਾ ਹੈ। ਮਸਕੀਨ ਜੀ ਨੇ ਬਿਠਾ ਲਿਆ। ਮਸਕੀਨ ਜੀ

ਗੱਡੀ ਆਪ ਚਲਾ ਰਹੇ ਸਨ ਤੇ ਅਮਰੀਕ ਸਿੰਘ ਵੀ ਅਗਲੀ ਸੀਟ 'ਤੇ ਹੀ ਬੈਠਾ ਹੋਇਆ ਸੀ। ਉਸ ਵਿਅਕਤੀ ਨੂੰ ਇਹਨਾਂ ਪਿੱਛੇ ਬਿਠਾ ਲਿਆ। ਸ਼ਾਮ ਦਾ ਸਮਾਂ ਸੀ। ਮਸਕੀਨ ਜੀ ਨੇ ਕਿਹਾ ਕਿ ਰਹਰਾਸਿ ਸਾਹਿਬ ਦਾ ਪਾਠ ਕਰ ਲਈਏ, ਕਿਉਂਕਿ ਆਪ ਜੀ ਨੇਮ ਦਾ ਸਮਾਂ ਨਹੀਂ ਸੀ ਖੁੰਝਾਉਂਦੇ। ਦੋਹਾਂ ਰਲ ਕੇ ਰਹਰਾਸਿ ਸਾਹਿਬ ਦਾ ਪਾਠ ਸ਼ੁਰੂ ਕਰ ਦਿੱਤਾ। ਉਹ ਮਨੁੱਖ ਪਿੱਛੇ ਬੈਠਾ ਸੁਣ ਰਿਹਾ ਸੀ। ਪਾਠ ਦੀ ਸਮਾਪਤੀ ਹੋਈ ਅਤੇ ਅਰਦਾਸ ਕੀਤੀ।

ਉਹ ਮਨੁੱਖ ਅਚਾਨਕ ਮਸਕੀਨ ਜੀ ਨੂੰ ਕਹਿਣ ਲੱਗਾ ਕਿ ਗੱਡੀ ਰੋਕੋ, ਮੈਂ ਉਤਰਨਾ ਹੈ। ਮਸਕੀਨ ਜੀ ਨੇ ਕਿਹਾ ਕਿ ਤੁਹਾਡਾ ਪਿੰਡ ਤਾਂ ਅੱਗੇ ਹੈ। ਉਹ ਕਹਿਣ ਲੱਗਾ ਕਿ ਨਹੀਂ, ਮੈਂ ਉਸ ਪਿੰਡ ਦਾ ਵਾਸੀ ਨਹੀਂ, ਸਗੋਂ ਇਕ ਲੁਟੇਰਾ ਹਾਂ। ਮੈਂ ਇਕ ਧਾੜਵੀ ਹਾਂ, ਚੋਰ ਹਾਂ, ਮੈਂ ਤਾਂ ਤੁਹਾਨੂੰ ਲੁੱਟਣ ਲਈ ਹੀ ਤੁਹਾਡੀ ਕਾਰ ਵਿਚ ਬੈਠਾ ਸਾਂ। ਪਤਾ ਨਹੀਂ ਤੁਸੀਂ ਕਿਹੜੇ ਕਲਾਮ (ਬਾਣੀ) ਦਾ ਪਾਠ ਕੀਤਾ ਹੈ ਕਿ ਮੇਰਾ ਮਨ ਹੀ ਤੁਸਾਂ ਬਦਲ ਦਿੱਤਾ ਹੈ, ਇਸ ਲਈ ਹੁਣ ਤੁਸੀਂ ਮੈਨੂੰ ਇਥੇ ਹੀ ਉਤਾਰ ਦਿਉ।

ਇਹ ਹੈ ਗੁਰੂ ਦੀ ਬਾਣੀ ਅਤੇ ਮਹਾਂਪੁਰਸ਼ਾਂ ਦੀ ਸੰਗਤ ਦਾ ਅਸਰ, ਜਿਸ ਨਾਲ ਇਕ ਧਾੜਵੀ, ਲੁਟੇਰੇ ਅਤੇ ਚੋਰ ਦਾ ਮਨ ਵੀ ਬੁਰੇ ਕਰਮ ਕਰਨ ਤੋਂ ਤੋਬਾ ਕਰ ਲੈਂਦਾ ਹੈ।



• ਮਸਕੀਨ ਜੀ ਨੇ ਇਕ ਵਾਰ ਫ਼ੀਰੋਜ਼ਪੁਰ ਜਾਣਾ ਸੀ। ਬਾਬਾ ਮੱਖਣ ਸਿੰਘ ਜੀ ਸਤੋਵਾਲੀ ਗਲੀ ਅੰਮ੍ਰਿਤਸਰ ਵਾਲਿਆਂ ਨੇ ਆਪ ਜੀ ਨੂੰ ਆਪਣੀ ਗੱਡੀ ਭੇਜੀ ਤੇ ਕਿਹਾ ਕਿ ਇਹ ਗੱਡੀ ਤੁਸੀਂ ਲੈ ਜਾਉ। ਮਸਕੀਨ ਜੀ ਨਾਲ ਚਾਰ ਸਿੰਘਾਂ ਦਾ ਇਕ ਕੀਰਤਨੀ ਜੱਥਾ ਵੀ ਸੀ। ਫ਼ੀਰੋਜ਼ਪੁਰ ਤੋਂ 7 ਮੀਲ ਦੀ ਦੂਰੀ 'ਤੇ ਗੱਡੀ ਖ਼ਰਾਬ ਹੋ ਗਈ। ਡਰਾਈਵਰ ਕਹਿਣ ਲੱਗਾ ਕਿ ਮਹਾਂਪੁਰਸ਼ੋ! ਹੁਣ ਕੀ ਕਰੀਏ? ਸ਼ਾਮ ਪੈ ਗਈ ਹੈ ਅਤੇ ਉਜਾੜ ਹੈ।

ਮਸਕੀਨ ਜੀ ਨੇ ਗੱਡੀ ਉਥੇ ਹੀ ਖੜੀ ਕਰ ਦਿੱਤੀ ਅਤੇ ਪੈਦਲ ਚਲ ਪਏ। ਡੇਢ ਮੀਲ 'ਤੇ ਇਕ ਪਿੰਡ ਆਇਆ। ਪਿੰਡ ਵਿਚ ਵੜਦਿਆਂ ਪਿੰਡ ਵਾਲਿਆਂ ਨੇ ਦੇਖਿਆ ਕਿ ਪੰਜ-ਸੱਤ ਸਿੰਘ ਆਏ ਹਨ। ਉਹਨਾਂ ਨੇ ਕਿਹਾ ਕਿ ਆਉ ਮਹਾਰਾਜ, ਤੁਹਾਨੂੰ ਨੰਬਰਦਾਰ ਦੇ ਘਰ ਲੈ ਚਲਦੇ ਹਾਂ। ਇਤਨੀ ਗੱਲ ਹੋ ਹੀ ਰਹੀ ਸੀ ਕਿ ਨੰਬਰਦਾਰ ਆਵਾਜ਼ ਸੁਣ ਕੇ ਉਥੇ ਹੀ ਪੁੱਜ ਗਿਆ, ਜਿਸ ਨੂੰ ਲੋਕ ਸ਼ਰਾਬੀ ਸਮਝਦੇ ਸਨ ਅਤੇ ਕਹਿੰਦੇ ਸਨ ਕਿ ਇਹ

ਇਕ ਨੰਬਰ ਦਾ ਸ਼ਰਾਬੀ ਹੈ।

ਨੰਬਰਦਾਰ ਨੇ ਅੱਗੇ ਆ ਕੇ ਮਸਕੀਨ ਜੀ ਨੂੰ ਫ਼ਤਹਿ ਬੁਲਾਈ ਅਤੇ ਬੜੇ ਪਿਆਰ ਨਾਲ ਕਹਿਣ ਲੱਗਾ ਕਿ ਧੰਨ ਭਾਗ ਮੇਰੇ। ਆਉ ਘਰ ਚਰਨ ਪਾਉ। ਮਸਕੀਨ ਜੀ ਕਹਿਣ ਲੱਗੇ ਕਿ ਗੁਰਮੁਖਾ, ਕੋਈ ਸਾਈਕਲ ਹੈ? ਨੰਬਰਦਾਰ ਕਹਿਣ ਲੱਗਾ ਕਿ ਹੈ ਜੀ। ਮਹਾਂਪੁਰਸ਼ੋ! ਸਾਈਕਲ ਇਹਨਾਂ ਦੋ ਬੱਚਿਆਂ ਨੂੰ ਦਿਉ। ਇਹ ਫ਼ਿਰੋਜ਼ਪੁਰ ਜਿਥੇ ਸਮਾਗਮ ਹੋ ਰਿਹਾ ਹੈ, ਉਥੇ ਜਾ ਕੇ ਉਹਨਾਂ ਨੂੰ ਸੂਚਿਤ ਕਰ ਦੇਣਗੇ।

ਨੰਬਰਦਾਰ ਵਲੋਂ ਬਾਲਟੀ ਦੁੱਧ ਦੀ ਆ ਗਈ। ਪਰਸ਼ਾਦਿਆਂ ਦਾ ਟੋਕਰਾ ਆ ਗਿਆ। ਦਾਲ ਸਬਜ਼ੀ ਜੋ ਉਹਨਾਂ ਆਪਣੇ ਲਈ ਬਣਾਈ ਹੋਈ ਸੀ, ਸਾਰੀ ਲੈ ਆਏ। ਮਸਕੀਨ ਜੀ ਲਈ ਮੰਜਾ ਵਿਛਾ ਦਿੱਤਾ ਗਿਆ। ਦੋ ਸੱਜਣ ਲੰਗਰ ਛੱਕ ਕੇ ਸਾਈਕਲ 'ਤੇ ਫ਼ੀਰੋਜ਼ਪੁਰ ਚਲੇ ਗਏ। ਮਸਕੀਨ ਜੀ ਥੱਕੇ ਹੋਏ ਸਨ, ਇਸ ਲਈ ਸੌਂ ਗਏ। ਰਾਤ 11 ਵਜੇ ਗੱਡੀ ਆ ਗਈ।

ਜਦੋਂ ਚਲਣ ਲੱਗੇ ਤਾਂ ਕਈ ਕਹਿ ਰਹੇ ਸਨ ਕਿ ਅੱਜ ਸ਼ਰਾਬੀ ਨੰਬਰਦਾਰ ਨੂੰ ਗੁਰਮੁਖਾਂ ਨਾਲ ਮਿਲਾਪ ਕਿਵੇਂ ਹੋ ਗਿਆ। ਅੱਜ ਤਾਂ ਇਸ ਨੇ ਸ਼ਰਾਬ ਨੂੰ ਮੂੰਹ ਤਕ ਨਹੀਂ ਲਗਾਇਆ। ਇਹ ਤਾਂ ਰੋਜ਼ਾਨਾ ਸ਼ਰਾਬ ਪੀਣ ਦਾ ਆਦੀ ਹੈ। ਨੰਬਰਦਾਰ ਮਸਕੀਨ ਜੀ ਨੂੰ ਵਿਦਾ ਕਰਨ ਲਈ ਆਇਆ ਅਤੇ ਕਹਿਣ ਲੱਗਾ ਕਿ ਅੱਜ ਫ਼ੀਰੋਜ਼ਪੁਰ ਵਿਚ ਕਰਫ਼ਿਊ ਲੱਗਾ ਹੋਇਆ ਹੈ, ਇਸ ਲਈ ਮੈਂ ਤੁਹਾਡੇ ਨਾਲ ਚਲਦਾ ਹਾਂ ਤਾਕਿ ਉਥੇ ਤੁਹਾਨੂੰ ਕੋਈ ਦਿੱਕਤ ਨਾ ਹੋਵੇ। ਮੇਰੀ ਜਾਣ ਪਛਾਣ ਹੈ, ਮੈਂ ਤੁਹਾਨੂੰ ਅੱਗੇ ਕਰ ਆਉਂਦਾ ਹਾਂ। ਮੋਟਰ ਸਾਈਕਲ ਲੈ ਕੇ ਉਹ ਸਾਡੀ ਗੱਡੀ ਦੇ ਅੱਗੇ ਚਲ ਰਿਹਾ ਸੀ ਅਤੇ ਅਸੀਂ ਉਸ ਦੇ ਪਿੱਛੇ ਚਲ ਰਹੇ ਸਾਂ।

ਨੰਬਰਦਾਰ ਨੇ ਦੋ ਬੰਦੇ ਸਾਡੀ ਖ਼ਰਾਬ ਹੋਈ ਗੱਡੀ ਨੂੰ ਪਿੰਡ ਤਕ ਪੁਚਾਣ ਦਾ ਪ੍ਰਬੰਧ ਕਰਨ ਲਈ ਭੇਜ ਦਿੱਤੇ ਸਨ। ਇਹ ਮਸਕੀਨ ਜੀ ਦੇ ਦਰਸ਼ਨਾਂ ਦਾ ਹੀ ਅਸਰ ਉਸ ਸ਼ਰਾਬੀ ਨੰਬਰਦਾਰ 'ਤੇ ਹੋਇਆ ਸੀ। 30 ਦਿਨ ਸ਼ਰਾਬ ਵਿਚ ਮਦਹੋਸ਼ ਰਹਿਣ ਵਾਲਾ ਨੰਬਰਦਾਰ ਮਸਕੀਨ ਜੀ ਦੀ ਗੱਡੀ ਦੇ ਅੱਗੇ-ਅੱਗੇ ਚਲ ਰਿਹਾ ਸੀ।

ਰਾਤ ਦੇ ਇਕ ਵਜੇ ਮਸਕੀਨ ਜੀ ਫ਼ੀਰੋਜ਼ਪੁਰ ਪੁੱਜੇ ਅਤੇ ਉਹਨਾਂ ਨੂੰ ਟਿਕਾਣੇ 'ਤੇ ਪੁਚਾ ਕੇ ਉਸੇ ਸਮੇਂ ਨੰਬਰਦਾਰ ਵਾਪਸ ਚਲਣ ਲੱਗਾ ਤਾਂ ਮਸਕੀਨ ਜੀ ਕਹਿਣ ਲੱਗੇ ਕਿ ਗੁਰਮੁਖੋ, ਰੁਕ ਜਾਉ। ਨੰਬਰਦਾਰ ਕਹਿਣ

ਲੱਗਾ ਕਿ ਮਹਾਰਾਜ! ਘਰ ਵਾਲੇ ਉਡੀਕਦੇ ਹੋਣਗੇ। ਮੇਰਾ ਗੁਰੂ ਰਖਵਾਲਾ ਹੈ। ਤੁਸੀਂ ਬਿਲਕੁਲ ਚਿੰਤਾ ਨਾ ਕਰੋ। ਸਵੇਰੇ ਨੰਬਰਦਾਰ ਨੇ ਖ਼ਰਾਬ ਹੋਈ ਗੱਡੀ ਨੂੰ ਠੀਕ ਕਰਵਾ ਕੇ ਫ਼ੀਰੋਜ਼ਪੁਰ ਹੀ ਮਸਕੀਨ ਜੀ ਪਾਸ ਭੇਜ ਦਿੱਤੀ।

• ਮਸਕੀਨ ਜੀ ਦੀ ਕਾਨ੍ਹਪੁਰ ਦੀ ਪਹਿਲੀ ਯਾਤਰਾ ਅਰੰਭ ਹੋਈ ਤਾਂ ਉਸ ਲੜੀ ਦੀ ਅਖ਼ੀਰਲੀ ਕਥਾ ਗੁਰਦੁਆਰਾ ਕੀਰਤਨਗੜ੍ਹ ਵਿਖੇ ਹੋਈ।

ਮਸਕੀਨ ਜੀ ਉਦਾਹਰਣ ਦੇ ਰਹੇ ਸਨ—ਵਾਹ ਗੁਰੂ ਨਾਨਕ! ਤੁਹਾਡੀ ਤੁਲਨਾ ਪੂਰੇ ਸੰਸਾਰ ਵਿਚ ਕਿਸੇ ਨਾਲ ਵੀ ਨਹੀਂ ਕੀਤੀ ਜਾ ਸਕਦੀ। ਜੋ ਵੀ ਤੁਹਾਡੇ ਰੰਗਣ ਵਿਚ ਰੰਗਿਆ ਗਿਆ, ਉਹੋ ਹੀ ਸਾਧ ਦੇ ਰਾਹ 'ਤੇ ਚਲਿਆ ਅਤੇ ਉਸ ਨੇ ਆਪਣੇ ਮਨ ਨੂੰ ਸਾਧ ਲਿਆ।

ਇਹ ਸੱਚ ਦੀ ਗੱਲ ਗੁਰਦੁਆਰਾ ਕੀਰਤਨਗੜ੍ਹ ਦੇ ਮਹਾਂਪੁਰਸ਼ਾਂ ਨੂੰ ਚੰਗੀ ਨਾ ਲੱਗੀ। ਡੇਢ ਘੰਟਾ ਕਥਾ ਹੋਈ। ਬੇਅੰਤ ਕਾਨ੍ਹਪੁਰ ਦੀ ਸੰਗਤ ਕਥਾ ਸੁਣਨ ਲਈ ਇਕੱਠੀ ਹੋਈ ਹੋਈ ਸੀ, ਕਿਉਂਕਿ ਮਸਕੀਨ ਜੀ ਦੀ ਇਹ ਅੰਤਮ ਕਥਾ ਸੀ। ਉਸ ਅਸਥਾਨ ਦੇ ਮਹਾਂਪੁਰਸ਼ਾਂ ਨੇ ਕ੍ਰੋਧਿਤ ਹੋ ਕੇ ਕੁਝ ਬਾਣੀ ਸੁਣਾਉਣੀ ਅਰੰਭੀ:-

***ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ॥***

***(ਵਾਰ ੧੦, ਪਉੜੀ ੧੬)***



ਉਹਨਾਂ ਨੂੰ ਇਉਂ ਭਾਸਿਆ ਜਿਵੇਂ ਮਸਕੀਨ ਜੀ ਨੇ ਉਹਨਾਂ 'ਤੇ ਹੀ ਕਟਾਖਸ਼ ਕੀਤਾ ਹੈ। ਸਾਡੇ ਇਸ ਭੇਸ 'ਤੇ ਚੋਟ ਮਾਰੀ ਹੈ।

ਜਿਹੜਾ ਵੀ ਸਾਧੂ ਸਾਧਕ ਸੰਤ ਪਦਵੀ ਦੀ ਸਟੇਜ 'ਤੇ ਪਹੁੰਚਦਾ ਹੈ, ਉਹ ਨਿੰਦਾ-ਚਿੰਦਾ, ਤਾਨ-ਮਾਨ ਤੋਂ ਉੱਚਾ ਹੋ ਜਾਂਦਾ ਹੈ। ਉਸ ਨੂੰ ਤਾਂ ਕਿਸੇ ਗੱਲ ਦੀ ਭੁੱਖ ਰਹਿੰਦੀ ਹੀ ਨਹੀਂ, ਪਰੰਤੂ ਜਿਹੜੇ ਭੇਖ ਦੀ ਵਲਗਣ ਵਿਚ ਲਪੇਟੇ ਜਾਂਦੇ ਹਨ, ਉਹਨਾਂ ਨੂੰ ਇਹ ਪਤਾ ਨਹੀਂ ਹੁੰਦਾ ਕਿ ਮੈਂ ਕੌਣ ਹਾਂ, ਪਰੰਤੂ ਮਸਕੀਨ ਜੀ ਕੋਲ ਤਾਂ ਸੱਚਾਈ ਹੈ।

ਮਸਕੀਨ ਜੀ ਨਾਲ ਉਸ ਵਕਤ ਤੇਜ਼ ਸੁਭਾਅ ਦਾ ਸੇਵਾਦਾਰ ਸੀ। ਆਪਣੇ ਜ਼ਮਾਨੇ ਵਿਚ ਉਹ ਇਕ ਮੰਨਿਆ ਹੋਇਆ ਡਾਕੂ, ਇਕ ਧਾੜਵੀ ਸੀ, ਕਾਤਲ ਰਹਿ ਚੁੱਕਾ ਸੀ। ਉਸ ਦਾ ਨਾਮ 'ਰਤਨ' ਸੀ। ਉਹ ਮਸਕੀਨ ਜੀ ਦੀ ਮਹਾਨ ਸ਼ਖ਼ਸੀਅਤ ਵੇਖ ਕੇ ਇਹਨਾਂ ਕੋਲ ਆਇਆ ਸੀ। ਮਸਕੀਨ ਜੀ ਉਸ ਬਾਰੇ ਸਭ ਜਾਣਦੇ ਸਨ। ਇਹ ਤਾਂ ਮਸਕੀਨ ਜੀ ਹੀ

ਸਨ, ਜਿਨ੍ਹਾਂ ਇਸ ਨੂੰ ਨਕੇਲ ਪਾਈ ਹੋਈ ਸੀ। ਉਸ ਦੇ ਮਨ ਵਿਚ ਸੰਤਾਂ ਦੇ ਬਚਨ ਸੁਣ ਕੇ ਕ੍ਰੋਧ ਆ ਜਾਂਦਾ ਸੀ ਅਤੇ ਉਸ ਦਾ ਹੱਥ ਤਲਵਾਰ ਦੀ ਮੁੱਠ 'ਤੇ ਚਲਾ ਜਾਂਦਾ ਸੀ। ਉਹ ਜਦੋਂ ਸੰਗਤ ਵਿਚ ਖੜਾ ਹੋਇਆ ਤਾਂ ਕਈਆਂ ਦੇ ਮਨ ਵਿਚ ਸ਼ੰਕਾ ਹੋਇਆ ਕਿ ਕਿਤੇ ਇਹ ਸਥਾਨਕ ਸਾਧ ਉਪਰ ਹਮਲਾ ਨਾ ਕਰ ਦੇਵੇ। ਮਸਕੀਨ ਜੀ ਵਲੋਂ ਇਸ਼ਾਰਾ ਹੋਣ 'ਤੇ ਉਹ ਬੈਠ ਗਿਆ।

ਦੂਜੇ ਦਿਨ ਸੰਗਤਾਂ ਕਥਾ ਸੁਣਨ ਲਈ ਬਹੁਤ ਆਈਆਂ। ਉਸ ਦਿਨ ਮਸਕੀਨ ਜੀ ਦੀ ਕਥਾ ਦਾ ਇਹ ਵਿਸ਼ਾ ਸੀ:-

***ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ॥***
***ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ॥***

***(ਅੰਗ ੪੭੬)***

ਜਿਸ ਸਮੇਂ ਕਥਾ ਅਰੰਭ ਹੋਈ ਤਾਂ ਬੜਾ ਹੀ ਰਸ ਬਣਿਆ। ਸੰਗਤਾਂ ਨੂੰ ਬੜਾ ਹੀ ਰਸ ਆਇਆ। ਮਸਕੀਨ ਜੀ ਨੇ ਜ਼ੇਬੁਲਨਿਸਾ ਦੀ ਉਦਾਹਰਣ ਦਿੱਤੀ। ਜ਼ੇਬੁਲਨਿਸਾ ਬੁਲਬੁਲ ਨੂੰ ਕਹਿ ਰਹੀ ਹੈ—ਐ ਬੁਲਬੁਲ! ਏਨਾ ਮਿੱਠਾ ਤਰਾਨਾ ਨਾ ਗਾ, ਮੇਰਾ ਬਾਪ ਔਰੰਗਜ਼ੇਬ ਦੇ ਕੰਨ ਰਾਗ ਨਹੀਂ ਸੁਣ ਸਕਦੇ। ਤੇਰਾ ਰਾਗ ਸੁਣ ਕੇ ਤੈਨੂੰ ਮਰਵਾ ਦੇਵੇਗਾ। ਬੁਲਬੁਲ ਜ਼ੇਬੁਲਨਿਸਾ ਨੂੰ ਕਹਿਣ ਲੱਗੀ ਕਿ ਮੈਂ ਤਾਂ ਤਰਾਨੇ ਗਾਉਣੇ ਹਨ। ਇਥੇ ਨਹੀਂ ਤਾਂ ਕਿਸੇ ਹੋਰ ਬਾਗ਼ ਵਿਚ ਜਾ ਕੇ ਗਾ ਲਵਾਂਗੀ। ਤਰਾਨੇ ਬੋਲਾਂਗੀ ਅਤੇ ਉਹ ਹੀ ਬੋਲਾਂਗੀ ਜੋ ਮੇਰਾ ਮਾਲਕ ਮੇਰੇ ਪਾਸੋਂ ਬੁਲਵਾਏਗਾ। ਮਸਕੀਨ ਜੀ ਜਦੋਂ ਚਲਣ ਲੱਗੇ ਤਾਂ ਸੰਗਤਾਂ ਹੈਰਾਨ ਸਨ ਅਤੇ ਪੁੱਛ ਰਹੀਆਂ ਸਨ ਕਿ ਕੀ ਹੁਣ ਮਸਕੀਨ ਜੀ ਕਾਨ੍ਹਪੁਰ ਨਹੀਂ ਆਉਣਗੇ?

ਮਸਕੀਨ ਜੀ ਜਾਣ ਹੀ ਲੱਗੇ ਸਨ ਕਿ ਇਕ ਪ੍ਰੇਮੀ ਨ ਆ ਕੇ ਕਿਹਾ ਕਿ ਮਸਕੀਨ ਜੀ! ਤੁਸੀਂ ਇਥੇ ਅਵੱਸ਼ ਆਉਗੇ ਅਤੇ ਕਥਾ ਕਰੋਗੇ। ਮਸਕੀਨ ਜੀ ਨੇ ਕਿਹਾ ਕਿ ਗੁਰਮੁਖੋ! ਕਥਾ ਕਿੱਥੇ ਕਰਾਂਗਾ ? ਤਾਂ ਉਹ ਕਹਿਣ ਲੱਗਾ ਕਿ ਜਿਥੇ ਤੁਹਾਨੂੰ ਗੁਰੂ ਬੁਲਵਾਏਗਾ।

ਉਸ ਮਨਚਲੇ ਪੁਰਸ਼ ਨੇ, ਜਿਸ ਦਾ ਨਾਮ ਗੁਰਬਚਨ ਸਿੰਘ 'ਅਕਾਲੀ' ਸੀ, ਉਸ ਨੇ ਇਕ ਧਰਮਸਾਲਾ ਦੀ ਉਸਾਰੀ ਆਪਣੇ ਬੱਚਿਆਂ ਦੀ ਮਾਇਆ ਖ਼ਰਚ ਕਰ ਦੇ ਕਰਵਾ ਦਿੱਤੀ, ਤਾਕਿ ਮਸਕੀਨ ਜੀ ਹਰ ਸਾਲ ਏਥੇ ਆ ਕੇ ਕਥਾ ਕਰ ਸਕਣ। ਇਸ ਮਾਇਆ ਨੇ ਮੇਰੇ ਨਾਲ ਨਹੀਂ ਜਾਣਾ। ਕਿਸੇ ਕੰਮ ਨਹੀਂ ਆਉਣੀ, ਪਰੰਤੂ ਕਾਨ੍ਹਪੁਰ ਦੀ ਸੰਗਤ ਮਸਕੀਨ ਜੀ ਦੀ ਕਥਾ ਅਵੱਸ਼ ਸੁਣ ਸਕੇਗੀ।

ਜਦੋਂ ਗੁਰਦੁਆਰਾ ਤਿਆਰ ਹੋ ਗਿਆ ਤਾਂ 'ਅਕਾਲੀ' ਮਸਕੀਨ ਜੀ ਨੂੰ ਲੈਣ ਵਾਸਤੇ ਅਲਵਰ ਪਹੁੰਚ ਗਿਆ ਤੇ ਕਹਿਣ ਲੱਗਾ ਕਿ ਮਸਕੀਨ ਜੀ! ਸਟੇਜ ਤਿਆਰ ਹੈ। ਸੰਗਤਾਂ ਨੂੰ ਆ ਕੇ ਕਥਾ ਸੁਣਾਉਣ ਦੀ ਕ੍ਰਿਪਾਲਤਾ ਕਰੋ। ਮਸਕੀਨ ਜੀ ਨੇ ਪੁੱਛਿਆ ਕਿ ਅਕਾਲੀ ਜੀ, ਕਥਾ ਕਿਤਨੇ ਦਿਨ ਕਰਾਉਣੀ ਹੈ ? ਉਹ ਕਹਿਣ ਲੱਗਾ ਕਿ ਦਾਸ ਨੇ ਧਰਮਸਾਲਾ ਬਣਵਾ ਦਿੱਤੀ ਹੈ, ਸਟੇਜ ਤਿਆਰ ਕਰ ਦਿੱਤੀ ਹੈ। ਹੁਣ ਤੁਹਾਡੀ ਖ਼ੁਸ਼ੀ ਹੈ, ਜਿੰਨੇ ਦਿਨ ਤੁਸੀਂ ਚਾਹੋ, ਕਥਾ ਕਰੋ।

• ਅਕਾਲੀ ਜੀ ਦੇ ਨਾਲ ਇਕ ਗੁਰਮੁਖ ਪਿਆਰੇ ਸ: ਬਹਾਦਰ ਸਿੰਘ ਜੀ ਹੁੰਦੇ ਸਨ, ਉਨ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਮਸਕੀਨ ਜੀ ਕਥਾ ਵਿਚ ਉਹਨਾਂ ਦਾ ਜ਼ਿਕਰ ਅਕਸਰ ਕਰਦੇ ਸਨ। ਉਹ ਮਸਕੀਨ ਜੀ ਪਾਸੋਂ ਜਪੁ ਜੀ ਸਾਹਿਬ ਦੇ ਅਰਥ ਪੁੱਛਿਆ ਕਰਦੇ ਸਨ।

ਸੰਗਤਾਂ ਤਾਂ ਮਸਕੀਨ ਜੀ ਦੀ ਕਥਾ ਹੀ ਸੁਣਨ ਆਉਂਦੀਆਂ ਸਨ, ਪਰੰਤੂ ਅਸਲ ਸਰੋਤੇ ਤਾਂ ਬਹਾਦਰ ਸਿੰਘ ਜੀ ਹੀ ਸਨ। ਅੱਜ ਕਲ੍ਹ ਇਹ ਗੁਰੂ-ਘਰ ਨਹੀਂ ਆਉਂਦੇ, ਕਿਉਂਕਿ ਇਹਨਾਂ ਨੂੰ ਗਿਆਨ ਦੀ ਪ੍ਰਾਪਤੀ ਹੋ ਗਈ ਹੈ। ਇਹ ਮਹਾਨ ਆਤਮਾ ਅੱਜ ਮਸਤਾਨਾ ਬਣ ਕੇ ਨਾਮ-ਰੰਗਣ ਵਿਚ ਅੱਠੇ ਪਹਿਰ ਭਿਜੀ ਰਹਿੰਦੀ ਹੈ :-



*ਫਲ ਕਾਰਨ ਫੂਲੀ ਬਨਰਾਇ॥*
*ਫਲੁ ਲਾਗਾ ਤਬ ਫੂਲੁ ਬਿਲਾਇ॥*
*ਗਿਆਨੈ ਕਾਰਨ ਕਰਮ ਅਭਿਆਸੁ॥*
*ਗਿਆਨੁ ਭਇਆ ਤਹ ਕਰਮਹ ਨਾਸੁ॥੩॥*

*(ਅੰਗ ੧੧੬੭)*

ਫਲ ਦੀ ਪ੍ਰਾਪਤੀ ਲਈ ਬਨਸਪਤੀ ਫਲਦੀ ਹੈ। ਫੁੱਲ ਵਿਚੋਂ ਜਦੋਂ ਫਲ ਨਿਕਲਦਾ ਹੈ ਤਾਂ ਫੁੱਲ ਆਪਣਾ ਆਪ ਮਿਟਾ ਦੇਂਦਾ ਹੈ। ਇਸ ਤਰ੍ਹਾਂ ਗਿਆਨ ਦੀ ਪ੍ਰਾਪਤੀ ਲਈ ਕਰਮ ਚਾਹੀਦਾ ਹੈ। ਗਿਆਨ ਪ੍ਰਾਪਤ ਹੋਣ ਤੋਂ ਬਾਅਦ ਕਰਮ ਦਾ ਕੀ ਕੰਮ ? ਭਾਈ ਬਹਾਦਰ ਸਿੰਘ ਜੀ ਕਦੀ ਥੋਕ ਦੇ ਵਪਾਰੀ ਸਨ, ਅੱਜ ਸਤਿਨਾਮ ਦੇ ਵਪਾਰੀ ਬਣ ਗਏ ਹਨ :-

*ਹਰਿ ਕੇ ਨਾਮ ਕੇ ਬਿਆਪਾਰੀ॥*
*ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ॥*

*(ਅੰਗ ੧੧੨੩)*

ਮਸਕੀਨ ਜੀ ਪਾਸੋਂ ਹੀ ਸ: ਬਹਾਦਰ ਸਿੰਘ ਜੀ ਨੂੰ ਗਿਆਨ ਦੀ ਪ੍ਰਾਪਤੀ ਹੋਈ ਸੀ। ਮਸਕੀਨ ਜੀ ਇਕ ਜੁੜੀ ਹੋਈ ਆਤਮਾ ਸਨ। ਹਰ ਇਕ ਦਾ ਦਿਲ ਕਰਦਾ ਹੈ ਕਿ ਮਸਕੀਨ ਜੀ ਦੇ ਦਰਸ਼ਨ ਕਰਦੇ ਰਹੀਏ। ਮਸਕੀਨ ਜੀ ਕਿਹਾ ਕਰਦੇ ਸਨ ਕਿ ਅਸੀਂ ਤਾਂ ਚੌਰਾਹੇ 'ਤੇ ਖੜੇ ਸਭ ਨੂੰ ਰਸਤਾ ਦਸੀ ਜਾ ਰਹੇ ਹਾਂ। ਉਹ ਭਾਗਾਂ ਵਾਲੇ ਹਨ, ਜਿਹੜੇ ਸਾਡੇ ਦਰਸਾਏ ਰਸਤੇ ਉਪਰ ਤੁਰ ਕੇ ਆਪਣੀ ਅਸਲ ਮੰਜ਼ਲ ਤਕ ਪਹੁੰਚ ਜਾਂਦੇ ਹਨ :-

***ਸਚੀ ਬੈਸਕ ਤਿਨ੍ਹਾ ਸੰਗਿ॥***

*(ਅੰਗ ੫੨੦)*